

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।।



# ਸਾਹਿਤਕ ਕਲੀਆਂ

ਭਾਈ ਸਾਹਿਬ ਭਾਈ ਵੀਰ ਸਿੰਘ





ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ

ਨਵੀਂ ਦਿੱਲੀ-110 001



Sri Satguru Jagjit Singh Ji eLibrary NamdhariElibrary@gmail.com

www.archive.org/details/namdhari

ਸ੍ਰੀ ਵਾਹਿਗੁਰੂ ਜੀ ਕੀ ਫਤਹਿ।।

# ਮੁੱਢਲੀ ਬੇਨਤੀ

ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ **'ਬਿਜਲੀਆਂ ਦੇ ਹਾਰ'** ਰਚਨਾ ਵਿਚ ਸੰਗ੍ਰਹਿ ਕਵਿਤਾਵਾਂ ਦੀ ਜਾਣ-ਪਛਾਣ ਕਰਾਉਂਦਿਆਂ ਉਸ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਇਹ ਕਵਿਤਾਵਾਂ ਕਿਸੀ ਸਿਲਸਿਲੇ ਦਾ ਪ੍ਰਸੰਗ ਨਹੀਂ ਹਨ; ਪਰ ਵਿਕੋਲਿੱਤ੍ਰੇ ਖਿਆਲ ਹਨ ਜੋ ਆਪਣੇ ਆਪ ਵਿਚ ਸਮਾਪਤ ਹਨ। ਇਸੇ ਤਰ੍ਹਾਂ ਇਸ ਪੁਸਤਕ ਸਾਹਿਤਕ ਕਲੀਆਂ ਵਿੱਚ ਆਈਆਂ ਕਵਿਤਾਵਾਂ ਜਿਥੇ ਆਪਣੇ ਆਪ ਵਿਚ ਸਮਾਪਤ ਅਨੂਠੇ ਉੱਚੇ ਦਮਕਦੇ ਵਿਕੋਲਿੱਤ੍ਰੇ ਖਿਆਲ ਹਨ ਉਥੇ ਇਹ ਸਾਰੇ ਸਾਹਿਤਕ ਰੰਗ ਅਤੇ ਪ੍ਰਾਕ੍ਰਿਤਕ ਦਰਸ਼ਨ ਆਭਾ ਦੇ ਰੰਗਾ 'ਚ ਵੀ ਰੰਗੇ ਹੋਏ ਹਨ।

ਇਹ ਕਵਿਤਾਵਾਂ ਉਨ੍ਹਾਂ ਵਿਚੋਂ ਹਨ ਜੋ ਖਾਲਸਾ ਸਮਾਚਾਰ ਵਿਚ ਅਣਛਪੀਆਂ ਕਵਿਤਾਵਾਂ ਦੇ ਸਿਰਲੇਖ ਹੇਠ ਲਗਾਤਾਰ ਛਪਦੀਆਂ ਰਹੀਆਂ ਸਨ। ਉਨ੍ਹਾਂ ਕਵਿਤਾਵਾਂ ਵਿਚੋਂ ਤਿੰਨ ਪੁਸਤਕਾਂ **'ਸਿੱਕਾਂ ਸੱਧਰਾਂ ਬਿਰਹੇ ਤੇ ਜੋਦੜੀਆਂ'**, **'ਸਾਹਿਤਕ ਕਲੀਆਂ'** ਅਤੇ ਇਕ ਪੁਸਤਕ **ਗਜ਼ਲਾਂ** ਦੀ 1973 ਵਿੱਚ ਖਾਲਸਾ ਸਮਾਚਾਰ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ। ਪਾਠਕਾਂ ਦੀ ਲਗਨ ਅਤੇ ਪੁਰਜ਼ੋਰ ਮੰਗ ਨੂੰ

Sri Satguru Jagjit Singh Ji eLibrary NamdhariElibrary@gmail.com

ਵੇਖਦੇ ਹੋਏ ਇਨ੍ਹਾਂ ਪੁਸਤਕਾਂ 'ਚੋਂ **'ਸਾਹਿਤਕ ਕਲੀਆਂ'** ਨੂੰ ਕੰਮਪਿਊਟਰਾਈਜ਼ ਕਰਕੇ ਭਾਈ ਵੀਰ ਸਿੰਘ ਸਾਹਿਤ ਸਦਨ ਵਿਖੇ ਲੱਗੀ ਆਫਸੈਟ ਪ੍ਰੈਸ ਰਾਹੀਂ ਨਵੇਂ ਰੂਪ ਵਿਚ ਛਾਪਣ ਦੀ ਖੁਸ਼ੀ ਲੈ ਰਹੇ ਹਾਂ। ਆਸ ਹੈ ਪਾਠਕਾਂ ਨੂੰ ਇਹ ਪੁਸਤਕ ਇਸ ਨਵੇਂ ਰੂਪ ਵਿਚ ਪਸੰਦ ਆਵੇਗੀ। ਇਸ ਲੜੀ ਦੀ ਇਕ ਹੋਰ ਪੁਸਤਕ **'ਸਿੱਕਾਂ ਸੱਧਰਾਂ'** ਨੂੰ ਵੀ ਜਲਦੀ ਹੀ ਨਵੀਂ ਤਕਨੀਕ ਦਵਾਰਾ ਛਾਪ ਕੇ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ।

ਸੁਰਬੀਰ ਜੀਤ ਸਿੰਘ ਛਤਵਾਲ

ਸੁਰਬੀਰ ਜੀਤ ਸਿੰਘ ਛਤਵਾਲ
ਪ੍ਰਬੰਧਕ

ਭਾਈ ਵੀਰ ਸਿੰਘ ਸਾਹਿਤ ਸਦਨ
ਨਵੀਂ ਦਿੱਲੀ

www.archive.org/details/namdhari

# ਸੂਚੀ ਸਾਹਿਤਕ ਕਲੀਆਂ


ਨੈਣ ਫ[illegible] .......... 9
ਕਮਲ ਸੂ[illegible] ਨੂੰ .......... 10
ਨੈਣਾਂ ਨਾਲ ਅੰਮ੍ਰਿਤ ਪੀ .......... 10
ਚਿਣਗ .......... 11
ਹਜ਼ੂਰੀ ਦੀ [illegible] .......... 11
ਲੰਮੀ ਤੇ ਛੋਟੀ ਉਮਰ .......... 12
ਮਹਿੰਗੇ ਖੇੜੇ .......... 12
ਲੜ ਲਾਏ ਦੀ ਲਾਜ .......... 13
ਸੁਹਣਿਆਂ ਦਾ ਸੁਹਣਾ .......... 13
ਲਪਟ .......... 14
ਲੋਹਾ ਤੋਂ ਫੌਲਾਦ .......... 14
ਭਾਵੇਂ ਸੁ ਓਦਾਂ ਕਰ ਦਈਂ .......... 15
ਆਤਮਾ .......... 15
ਆਪ ਸਹਾਰੇ .......... 16
ਅਕੰਟਕ ਸੁਖ .......... 16
ਕਤੀਰਾ ਕਿ ਮਹਿੰਦੀ? .......... 17
ਸੁੰਦਰਤਾ ਵਿਚ ਸੁੰਦਰ .......... 17
ਬਿਜਲੀ ਤੋਂ ਪੁੱਛ .......... 18
ਦਿਲ ਦਾ ਹਰਨ ਵਾਲਾ .......... 18
ਇਕ ਦੋ ਚਾਰ .......... 19
ਟਿਕਾਉ .......... 19
ਲਚਕ .......... 20
ਸੋਨੇ ਦੀ ਲੁੱਟ .......... 20
ਆਕਾਸ਼ ਬਾਣੀ .......... 21
ਹੰਸ .......... 22
ਮੁਸ਼ਕਵੇਂ ਕਿੱਕਰ ਦੇ ਲੁੰਙ .......... 23
ਜ਼ੋਰਾਵਰ ਦਾ ਧੱਕਾ .......... 24
ਹਨ੍ਹੇਰੀ ਨਾਲ ਝੰਬੀ ਪਈ ਅੰਬੀ .......... 24
ਤੁਲਵਾਂ ਤੋਲ .......... 25
ਅਚਿੰਤਤਾਈ .......... 25
ਧਨੀ ਤੇ ਹਰਿ ਧਨੀ .......... 26
ਨਦੀ .......... 26
ਲਾਵਣ ਵਾਲੇ ਦੀ ਝੂੰਮ .......... 27
ਨਿਰਜਨ ਬਨ ਦੇ ਬ੍ਰਿਛਾਂ ਦਾ ਮਨੁਖਾਂ ਨੂੰ ਉਪਦੇਸ਼ .......... 27
ਮੁਸ਼ੱਕਤ ਨੂੰ ਸੁਖ ਫੁੱਲ .......... 28
ਯਾਦ .......... 28
ਅਮਾਨ .......... 29
ਸੁਖਾਂ ਦੀ ਸਾਰ .......... 29

ਉਡਣ ਦਾ ਤਾਣ. ........ 50
ਰੌਲਿਆਂ ਵਿਚ ਵਾਸ. ........ 51
ਪਾਰ ਨ ਪਾਇਆ ਜਾਵੇ. ........ 51
ਸੇਬ ਦੇ ਲਾਲ ਲਾਲ ਛਿਲ. ........ 52
ਡਰ-ਖੁੱਲ-ਐਮ੍ਰਿਤ. ........ 52
ਚੜ੍ਹਦੀਆਂ ਕਲਾ. ........ 53
ਤੁਰੀ ਰਹੇ ਖ਼ੁਸ਼ਬੋ. ........ 53
ਨੀਚ. ........ 53
ਹਰਿ ਰਸ ਕੀ ਪਨਿਹਾਰ. ........ 54
ਹਰਿ ਸੋਂ ਬਧੇ ਸਨੇਹ. ........ 54
ਜ਼ਹਿਰੀਲੇ ਫੁੱਲ. ........ 55
ਚਾਰ ਕੌਮਾਂ ਦਾ ਸੰਗਮ. ........ 55
ਫਲਦਾਰ ਬ੍ਰਿੱਛ. ........ 56
ਟੁੱਟੀ ਹੋਈ ਕਲੀ. ........ 56
ਜਿੰਦ ਤੇ ਸਰੀਰ. ........ 57
ਜਿੰਦ ਤੁਲੇ ਜਿੰਦ ਨਾਲ. ........ 57
ਵਿਤ. ........ 58
ਡਾਢੇ ਨਾਲ ਮੇਲ. ........ 58
ਖੁਸ਼ੀ ਵਿਚ ਖੁਸ਼ੀ. ........ 59
ਆਂਦਰਾਂ ਠਰ ਰਹੀਆਂ. ........ 59
ਰਜ਼ਾਈ ਇਨਸਾਨ ਨੂੰ. ........ 60
ਸੰਗੀਤਕ ਠੰਢ. ........ 60
ਬੁਝਾਰਤ. ........ 61
ਸੁਹਾਵੀ ਛੂਹ. ........ 61
ਕੱਟੇ ਫੁੱਲ. ........ 62
ਆਪ ਛੁਪਾਵਣ. ........ 62
ਨੇਕੀ ਕਰਨੀ. ........ 63
ਇਕ ਪ੍ਰਸ਼ਨ. ........ 63
ਅਸਲੀਅਤ ਦੀ ਦੁਲਹਨ. ........ 64
ਭੋਜ ਪੱਤ੍ਰ ਦਾ ਬ੍ਰਿੱਛ. ........ 64
ਨਾਮ-ਨਸ਼ਾ, ਮਾਨ-ਨਸ਼ਾ. ........ 65
ਦਰਵੇਸ਼. ........ 65
ਜ਼ਰਾ ਸੰਭਲਕੇ. ........ 66
ਗਗਨੀ ਤੀਰ. ........ 66
ਉਮਰ ਖਜਾਮ ਦੀਆਂ ਨਸੀਹਤਾਂ. ........ 67
ਦੇਵੀ ਸੁੰਦਰਤਾਂ. ........ 68
ਚਿੱਟਾ ਨੂਰ. ........ 68
ਕੋਮਲ ਉਨਰ ਗੁੰਗਾ ਕਿ ਬੋਲਦਾ? ........ 69
ਛੂਹੀ ਮੂਹੀ ਬੂਟੀ. ........ 69
ਕਾਹ ਕੁਆਰੀ. ........ 70
ਨੂਰੀ ਦਰਸ਼ਨ. ........ 71

ਤਿੱਤਰ. ........ 30
ਗੀਤ ਗਗਨ ਦੇ ਪੰਛੀ. ........ 31
ਪਰਦੇ ਹੇਠਾਂ. ........ 31
ਕਿਉਂ ਘੜਿਆ? ........ 32
ਮੈਨਾ. ........ 32
ਦਾਖਾਂ ਤੇ ਦਾਰੂ. ........ 33
ਧਰ ਖਲੋਤੀ ਨਜ਼ਰ. ........ 33
ਖੁਸ਼ੀ ਰਹਿਣ. ........ 34
ਹਸਦ. ........ 34
ਨਾ-ਮਹਿਰਮ. ........ 35
ਖਾਤਰ. ........ 35
ਮਹਿਰਮ ਦਾ ਸੰਗ. ........ 36
ਨਿਰਲੇਪ. ........ 36
ਖੋਟੇ ਨੂੰ ਪੇਉਂਦ. ........ 37
ਬੁਝਾਰਤ. ........ 37
ਉਚ ਮੰਡਲਾਂ ਦਾ ਝਾਕਾ. ........ 38
ਮਾਇਆ ਕਾਈ. ........ 38
ਸ਼ਿਕਵਾ. ........ 39
ਛੱਲ. ........ 39
ਸੁਣ ਵੇ ਮਲਾਹਾ ! ........ 40
ਬਿਨਾ ਮਿਲੇ ਜਾ ਜੁੜੇ. ........ 40
ਵਲ. ........ 41
ਵੇਲੇ ਸਿਰ ਦਾ ਦਾਨ. ........ 41
ਧੁੱਖ. ........ 41
ਥੋਥਾ ਪਾਠੀ. ........ 42
ਜਗਤ ਦੇ ਚਾਲੇ. ........ 42
ਮੌਤ ਤੇ ਮਿਲਾਪ. ........ 43
ਵਾਹ ਤੇਰੀਆਂ ਸਮਝਾਂ. ........ 43
ਨਿੰਦਿਆ. ........ 44
ਦਾਮਨੀ ਲਿਸ਼ਕ. ........ 44
ਭਾਵ ਸਾਗਰ ਦਾ ਲੰਮਾ ਚੂੜਾ. ........ 45
ਸੁਹਾਵੀ ਹੋਸ਼. ........ 45
ਪ੍ਰੇਮ ਰੇਖਾ. ........ 46
ਕੁਣਸ ਕਾਢੇ. ........ 46
ਹੁਮਾ ਪੰਛੀ ਨੂੰ. ........ 47
ਉਹ ਸਾਊ ਮੈਂ ਚਾਕ. ........ 47
ਚਿੱਚੜ ਤੇ ਵੱਛਾ. ........ 48
ਦੂਣੀ ਹੋਵੇ ਲੋਅ. ........ 48
ਘਟਾ ਤੇ ਚੰਦ. ........ 49
ਹਿਮਾਲਯ. ........ 49
ਮੋਤੀ ਤੇ ਹਨੇਰੀ. ........ 50

ਐਉਂ ਕਰ, ਐਉਂ ਨਾਂ ਕਰ. ........ 72
ਨਾਜ਼ਰ. ........ 73
ਮੁਰਸ਼ਿਦ ਕਿ ਸ਼ਾਗਿਰਦ. ........ 74
ਦੰਭੀ ਗੁਰੂ ਮਤਲਬੀ ਚੇਲੇ. ........ 75
ਸੁਖ ਸਬੀਲੀ ਦੀ ਜਾਚ. ........ 76
ਨਿਤਾਣੀ ਫੁਲ ਪੰਖੜੀ. ........ 77
ਕੰਡਾ ਤੇ ਬੁਲਬੁਲ. ........ 78
ਢੋਲਣ ਬਾਗੇ ਆਇਆ. ........ 79
ਰਮਜ਼ ਫਕੀਰੀ. ........ 80
ਟਿਕਾਣਾ. ........ 81
ਉੱਚਾ ਉੱਠ. ........ 81
ਕੋਈ. ........ 82
ਪਿੰਜਰਿਓਂ ਛੁਟੀ ਬੁਲਬੁਲ. ........ 85
ਨਿੰਮ੍ਰਤਾ ਤੇ ਹੈਂਕੜ. ........ 85
ਨੈਣ ਬਿਦੇਸੇ. ........ 86
ਆਗਤ ਪਤਿਕਾ. ........ 89
ਨਵਾਂ ਸਾਲ. ........ 91
ਢੋਲਣ ਆਇਆ. ........ 92
ਸੁਗਾਮ ਨਜ਼ਾਰੇ. ........ 95
ਸੁਗਾਮ ਤੇ ਬਣ ਬ੍ਰਿਛ ਨੂੰ. ........ 95
ਐਗਾਰ ਸਿੰਗਾਰ. ........ 96
ਅਨੰਤ ਖਿਮਾ. ........ 96
ਡੂੰਘਾ ਗਗਨੀ ਨੀਲ. ........ 97
ਅਫਰਵਾਟ ਚੋਟੀ ਤੇ. ........ 98
ਮਾਨਸ ਬਲ. ........ 99
ਗਗਰੀ ਨਾਗ ਤੇ. ........ 100
ਲੀਨ ਮਰਗ. ........ 100
ਅਲ ਪੱਥਰ ਦੀ ਗੋਦ. ........ 101
ਗੁਰਧਾਮ ਯਾਤ੍ਰਾ. ........ 101
ਵੁੱਲਰ ਦਾ ਨਜ਼ਾਰਾ. ........ 102
ਫਰਿਯਾਦ. ........ 103
ਦੋ ਲੜਾਕੇ ਬੁੱਤ. ........ 106
ਦੁਮੇਲ ਦੇ ਪਾਣੀਆਂ ਦਾ ਨਾਦ. ........ 107
ਮਸੂਰੀ ਨੂੰ. ........ 112
ਫ਼ਰਜ਼ਾਂ ਤੇ ਰੰਗ. ........ 113
ਸ਼ਾਲਗ੍ਰਾਮ ਤੇ ਕਮਲ. ........ 114
ਜੈ ਪੁਰ. ........ 115
ਸ਼ਾਂਤਿ ਪ੍ਰਭਾ. ........ 116
ਪ੍ਰੀਤ ਰੀਤਿ. ........ 118
ਨੈਣਾਂ ਵਾਲੇ ਨੈਣ. ........ 119

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

www.archive.org/details/namdhari

# ਨੈਣ ਝਮੱਕਾ

ਕਮਲ ਨ ਉਗਦੇ ਸੰਗਮਰਮਰ ਤੋਂ,
ਚਿੱਕੜ ਦੇਖ ਨ ਹੋ ਬੇਹਾਲ!
ਦੇਖ ਗੁਲਾਬ ਖਿੜੀਂ ਖੁਸ਼ ਹੋਵੀਂ,
ਮਿੱਟੀ ਦੀ ਕੀ ਫੋਲਾ ਫਾਲ!
ਕਿਸ ਕਿਸ ਫੁਲ ਤੋਂ ਕਣਚੁਣ ਲਜਾਈ?
ਚੱਖ ਸ਼ਹਿਦ, ਨਾਂ ਅਸਲੇ ਪੁੱਛ;
'ਨੈਣ ਝਮੱਕਾ' ਵੇਖ ਹੁਸਨ ਦਾ,
ਅਰਸ਼ ਲਰਜ਼ਦੇ ਇਸ ਦੇ ਨਾਲ।੧

## ਕਮਲ ਸੂਰਜ ਨੂੰ

ਚਿੱਕੜ ਦੇ ਵਿਚ ਖੜਾ ਖੜੋਤਾ,
ਹੈ ਗਲ ਗਲ ਪਾਣੀ ਆਇਆ,
ਬੂਰ ਸਿਵਾਲਾਂ ਘੇਰਾ ਘਤਿਆ,
ਇਕ ਧਜਾਨ ਤੁਸਾਂ ਦਰ ਲਾਇਆ
ਵਾਹ ਚਮਕਾਂ ਦੇ ਸਾਂਈਂ ਸੁਹਣੇ !
ਸਾਡੀ ਮੈਲ ਤੁਸਾਂ ਨਾ ਗਥਰੀ,
ਕਿਰਨਾਂ ਦਾ ਮੀਂਹ ਭੇਜ ਅਰਸ਼ ਤੋਂ
ਸਾਡਾ ਜੀਉੜਾ ਤੁਸਾਂ ਖਿੜਾਇਆ। ੨

## ਨੈਣਾਂ ਨਾਲ ਅੰਮ੍ਰਿਤ ਪੀ

ਖਿੜ ਗੁਲਾਬ ਵਿਚ ਸੁੰਦਰਤਾ ਦੇ
ਡੁਲ੍ਹ ਡੁਲ੍ਹ ਮਾਨੋਂ ਪੈਂਦਾ,
ਪਰ ਹੇਠਾਂ ਕੰਡਾ ਛਹਿ ਬੈਠਾ,
ਮਸਤਾਂ ਨੂੰ ਪਿਆ ਕਹਿੰਦਾ:
''ਨੈਣਾਂ ਨਾਲ ਨੇਹੁੰ ਨਾਲ ਇਸਦੇ
ਲਾਕੇ ਪੀ ਲਓ ਅੰਮ੍ਰਿਤ,
''ਜੱਫਾ-ਮਾਰ ਨੇਹੁੰ ਜੋ ਲਾਂਦਾ,
ਓਹ ਪੀੜਾਂ ਬੀ ਸਹਿੰਦਾ''। ੩

# ਚਿਣੰਗ

ਦਿਉਦਾਰਾਂ ਨੂੰ ਨਿੱਘ ਆ ਗਈ,
ਅੱਗ ਕਿਸੇ ਜਦ ਬਾਲੀ,
"ਇਹ ਕੀ ਚਮਤਕਾਰ ਸੁਖ ਵਾਲਾ?"
ਪੁੱਛਣ ਹੋਹੁ ਸਵਾਲੀ।
ਬਿਜਲੀ ਨੇ ਤਦ ਗਰਜ ਆਖਿਆ:
"ਹੇ ਸੁਖ ਨੀਂਦੇ ਸੁੱਤਿਓ!
"ਤੁਸੀਂ ਅਗਨ ਹੋ ਆਪ, ਸੁਹਣਿਓ!
ਪਰ ਚਿਣੰਗੋਂ ਹੋ ਖਾਲੀ।"।੪.

# ਹਜ਼ੂਰੀ ਦੀ ਪਹੁੰਚ

ਧੁਖਦੀ ਧੂਪਦੀ ਜ਼ਬਾਨੀਂ:-

ਜੰਮੀ, ਪਲੀ, ਬਰਫ ਵਿਚ ਖੇਡੀ,
ਸਹਸਿੱਟਾਂ, ਦਰ ਆਈ,
ਚੜ੍ਹ ਅਗਨੀ ਜਦ ਆਪਾ ਹੋਮਿਆਂ,
ਆਪੇ ਮੁਸ਼ਕ ਮਚਾਈ।
ਤਦੋਂ ਹਜ਼ੂਰੀ ਮਿਲੀ, ਜਦੋਂ ਮੈਂ
ਬਲੀਦਾਨ ਹੋ ਰਹੀਆਂ,
ਪਹੁੰਚ ਹਜ਼ੂਰੀ ਦੀ, ਹੇ ਠਾਕੁਰ!
ਵਾਹ ਵਾਹ ਤੁਸਾਂ ਬਣਾਈ। ੫.

# ਲੰਮੀ ਤੇ ਛੋਟੀ ਉਮਰ

ਕਿਰਦਾ ਵੇਖ ਪੰਖੜੀ ਹੋ ਹੋ,
ਪੁਛਿਆ ਕਿਸੇ ਗੁਲਾਬ ਤਈਂ:
"ਇਹ ਸੁਹਣੱਪ! ਇਹ ਖੇੜਾ! ਹਾਇ ਹਾਇ!
ਉਮਰਾ ਥੋੜੀ ਭਾਗ ਪਈ!"
ਹੱਸ ਕਿਹਾ ਉਸ: "ਸਫਲ ਏ ਥੋੜੀ,
ਮੁਸ਼ਕ ਮਚਾਂਦਿਆਂ ਬੀਤੀ ਜੋ,
"ਲੰਮੀ ਦਾ ਕਰ ਫਿਕਰ ਬੰਦਿਆ !
ਬਿਨ ਮੁਸ਼ਕੇ ਜੋ ਬੀਤ ਰਹੀ।" ੬.

# ਮਹਿੰਗੇ ਖੇੜੇ

ਤੇਰੀ ਖ਼ਾਤਰ ਸੁਣ ਗੁਲਾਬ ਵੇ!
ਕੰਡੇ ਕਈ ਸਹੇੜੇ,
ਕੋਈ ਚੁਭਦਾ, ਕੁਈ ਡੂੰਘਾ ਵਿੰਨ੍ਹਦਾ,
ਪਾਂਦਾ ਕੁਈ ਦੁਫੇੜੇ।
ਸਹਿੰਦਿਆਂ ਝਲਦਿਆਂ ਆਹ ਦਿਨ ਆਏ,
ਲਟਕ ਨ ਤੈਂਡੀ ਛੁਟਦੀ,
ਡਾਢੇ ਮਹਿੰਗੇ, ਸਜਣਾਂ! ਤੇਰੇ
ਰੂਪ, ਰੰਗ ਤੇ ਖੇੜੇ।੭.

# ਲੜ ਲਾਏ ਦੀ ਲਾਜ

ਜਿਸ ਦੀ ਬਾਂਹ ਫੜੀਏ ਇਕ ਵਾਰੀ,
ਉਸ ਦੀ ਲਾਜ ਨਿਬਾਹੀਏ;
ਇਕ ਵਾਰੀ ਜੋ ਕੀਤਾ ਅਪਣਾ,
ਉਸ ਨੂੰ ਨਿਤ ਅਪਣਾਈਏ।
ਔਗੁਣ ਉਸ ਦੇ ਛਾਣੀਏ ਨਾਹੀਂ,
ਅਪਣਾ ਬਿਰਦ ਰਖਾਈਏ।
ਭੁੱਲ ਸੁਧਰੀਵੇ ਬਖ਼ਸ਼ਿਸ਼ ਕੀਤਿਆਂ,
ਬਖ਼ਸ਼ਿਸ਼ ਸਦਾ ਕਰਾਈਏ। ੮.

# ਸੁਹਣਿਆਂ ਦਾ ਸੁਹਣਾ

ਪ੍ਰੀਤਮ ਦੇ ਹੁਸਨ ਦੀ ਸ਼ੋਖੀ ਨੂੰ ਦੇਖੋ,
ਲੁਕਿਆ ਨ ਪਰਦੀਂ ਲੁਕਾਇਆਂ;
ਹੁਸਨ ਦੀ ਆਭਾ ਨੇ ਪਰਦੇ ਨੂਰਾਏ,
ਮਾਨੋ ਹੁਸਨ ਹੈਵੇ ਆਪ ਸੁਹਾਇਆ।
ਸਿਆਣਿਆਂ ਰਮਜ਼ ਸਿਆਣ ਹੈ ਲੀਤੀ,
ਜ਼ਾਹਰੀ ਹੁਸਨ ਹੈਵੇ ਪਰਦਾ,
ਉਹਲੇ ਜਿਹਦੇ ਬੈਠਾ ਸੁਹਣਜਾਂਦਾ ਸੁਹਣਾ,
ਮਹਿਰਮਾਂ ਨੇ ਪਜਾਰ ਉਸ ਨਾਲ ਪਾਇਆ। ੯.

# ਲਪਟ

ਕਦੇ ਚਮਨ ਦੇ ਸੁਹਣਿਆਂ ਕੂਲਿਆਂ 'ਚੋਂ,
ਸਹਿਜੇ ਤਿਲਕਕੇ ਮਿਲ਼ੇਂ ਤੂੰ ਆਣ ਪਜਾਰੀ!
ਕਦੇ ਖਿਸਕ ਕੇ ਸ਼ੀਸ਼ੇ ਅਤਾਰ ਵਿੱਚੋਂ,
ਆਪੇ ਆਣ ਮਿਲਦੀ, ਜਿੰਦ ਜਾਇ ਵਾਰੀ!
ਕਦੇ ਲਪਟ! ਤੂੰ ਵਿੱਚ ਨਸੀਮ ਰਲ ਕੇ,
ਕਿਤੋਂ ਅਗਮ ਤੋਂ ਆਣ ਲਪੇਟ ਮਾਰੀ।
ਚਹੇ ਕਿਤੋਂ, ਪਰ ਜਦੋਂ ਤੂੰ ਝਾਤ ਪਾਵੇਂ,
ਜਾਨ ਜਾਇ ਲਪੇਟ ਵਿਚ ਲਿਪਟ ਸਾਰੀ।੧੦

# ਲੋਹਾ ਤੇ ਫੌਲਾਦ

ਚੁੰਬਕ ਨੂੰ ਜਦ ਲੋਹਾ ਛੁਹਿਆ,
ਲੋਹਾ ਚੁੰਬਕ ਹੋਇਆ,
ਜਦ ਚੁੰਬਕ ਮਿਲੀ ਪਰੇ ਹਟ ਗਿਆ,
ਲੋਹੇ ਚੁੰਬਕ ਖੋਇਆ।
ਪਰ ਫੁਲਾਦ ਨੂੰ ਚੁੰਬਕ ਨੇ ਜਦ
ਛੋਹ ਆਪਣੀ ਦਿੱਤੀ
ਜੱਫਾ ਮਾਰ ਲਿਆ ਉਸ ਪੱਕਾ
ਰਖਿਆ ਵਿੱਚ ਸਮੋਇਆ। ੧੧.

Sri Satguru Jagjit Singh Ji eLibrary NamdhariElibrary@gmail.com

# ਭਾਵੇ ਸੁ ਓਦਾਂ ਕਰ ਦਈਂ

ਬਾਦਬਾਂ ਲੱਥੇ ਪਏ ਹਨ,
ਵਾ ਮੁਖ਼ਾਲਫ ਟਿਕ ਗਈ,
ਬਾਦਬਾਂ ਕਿਉਂ ਚਾੜ੍ਹਨੇ ਹੈ,
ਰਾਸ ਵਾ ਨਾ ਚਲ ਪਈ।
ਚੱਪੇ ਪਏ ਹਨ ਚੁੱਪ ਹੁਣ,
ਬਾਹਾਂ ਗਈਆਂ ਹਨ ਥੱਕ ਮੈਂ
ਹਾਂ ਪਈ ਨਿੱਸਲ ਹੋਈ,
ਭਾਵੇ ਸੁ ਓਦਾਂ ਕਰ ਦਈਂ।੧੨.

## ਆਤਮਾਂ

ਪਹਿਲੀ ਕਰਾਮਾਤ ਇ 'ਦੇਹੀਂ',
ਦੇਹ ਆਤਮਾ ਪਹਿਲਾ।
ਦੂਜੀ ਕਰਾਮਾਤ ਇਹ ਦਿਲ ਹੈ,
ਦੂਆ ਆਤਮਾ ਅਹਿਲਾ*।
ਤੀਆ ਆਤਮਾ ਆਪਾ ਤੇਰਾ,
ਚੌਥਾ ਲੁਕਿਆ ਉਹਲੇ
ਇਸਦੇ ਆਪੇ ਦੇ ਹੈ, ਪਰ ਇਹੋ
ਹਰਿ ਰੰਗ ਚਮਕੇ ਲਹਿਲ੍ਹਾ।੧੩.

---

* ਘਰ ਦਾ ਵਾਸੀ, ਦੇਹ ਰੂਪੀ ਘਰ ਦਾ ਮਾਲਕ।

## ਆਪ-ਸਹਾਰੇ

ਉਠ, ਆਪਣੇ ਆਪ ਸਹਾਰੇ
ਬੂਟਿਆ! ਵੇਲ ਨ ਬਣੀਂ
ਵੇਲ ਨ ਬਣੀਂ ਵਲਦਾਰ
ਸੁਹਣਿਆ! ਵੇਲ ਨ ਬਣੀਂ। ੧੪.

## ਅਕੰਟਕ ਸੁਖ

ਮੈਂ ਗਈ ਕਤੀਰਾ[1] ਲੈਣ ਬਾਗ਼,
ਮਾਲੀ ਹਥ ਲਾਣ ਨ ਦੇਵੇ,
ਕਹਿ ਰਹੀ ਮਿਠੜੇ ਬੈਣ, ਹਾਇ!
ਪੈਸੇ ਬੀ ਮੂਲ ਨ ਲੇਵੇ।
ਹੋ ਗਜਾ ਹ੍ਰਿਦਾ ਉਚਾਟ, ਉੱਠ
ਮਾਹੀ ! ਹੁਣ ਬੰਨ੍ਹ ਲੈ ਚੀਰਾ
ਲੈ ਚਲ ਧਰਤੀ ਓਸ, ਲਾਲ!
ਲਹਿਰੇ ਜਹਿਂ ਅਸਈ[2] ਕਤੀਰਾ। ੧੫.

---

1. ਇਕ ਫੁੱਲ ਜੋ ਭਾਦ੍ਰੋਂ ਅੱਸੂ ਵਿਚ ਖਿੜਦਾ ਹੈ, ਬੂਟੇ ਛੋਟੇ ਛੋਟੇ ਹੁੰਦੇ ਹਨ, ਫੁਲ ਅਨੇਕ ਰੰਗਾਂ ਦੇ ਬੜੇ ਸੋਹਲ ਹੁੰਦੇ ਹਨ, ਅੰਗ੍ਰੇਜ਼ੀ ਵਿਚ ਇਸ ਨੂੰ 'ਬਾਲਸਮ' ਕਹਿੰਦੇ ਹਨ। ਮਹਿੰਦੀ ਵਾਂਗ ਇਹ ਹੱਥਾਂ ਨੂੰ ਰੰਗ ਬੀ ਚਾੜ੍ਹਦਾ ਹੈ।
2. ਖ਼ੁਦ ਰੌ।

Sri Satguru Jagjit Singh Ji eLibrary NamdhariElibrary@gmail.com

# ਕਤੀਰਾ ਕਿ ਮਹਿੰਦੀ?

ਸੱਸੂ ਆਖਿਆ: 'ਮਹਿੰਦੀ ਲਾ ਲੈ!'
ਸਾਂਈਂ ਕਿਹਾ: 'ਕਤੀਰਾ ਲਾਂ'।
ਚੋਰੀ ਚੋਰੀ ਪੀਸ ਕਤੀਰਾ,
ਚੁੱਪ ਚੁਪਾਤੇ ਲਿਆ ਲੁਆ।
ਲਾਲ ਚੁਹਚੁਹਾ ਰੰਗ ਆ ਗਿਆ
ਸੱਸੂ ਤੋਂ ਪਈ ਕਰਾਂ ਲੁਕਾ,
ਵੇਖਣ ਵਿਹਲ ਨ ਸਾਂਈਆਂ ਜੀ ਨੂੰ,
ਦੱਸੋ ਹੁਣ ਕੀ ਕਰਾਂ ਉਪਾ?੧੬.

# ਸੁੰਦਰਤਾ ਵਿਚ ਸੁੰਦਰ

ਜਿਉਂ ਸੂਰਜ ਨੂੰ ਤੇਜ ਅਮਿੱਤੇ
ਅਪਦੇ ਲਿਆ ਲੁਕਾਈ,
ਤਿਉਂ ਸੁੰਦਰ ਨੂੰ ਅਤਿ ਦੀ ਅਪਣੀ
ਛਾਂ ਦੇ ਸੁੰਦਰਤਾਈ।
ਸੁੰਦਰਤਾ ਹੈ ਰਸਤਾ ਉਸ ਦਾ,
ਸੁੰਦਰਤਾ ਪਰ ਪਰਦਾ,
ਇਕ-ਰਸੀਆ ਦਿਲ ਲਖ ਲਏ ਸੁੰਦਰ,
ਛਪਿਆ ਸੁੰਦਰਤਾਈ।੧੭.

Sri Satguru Jagjit Singh Ji eLibrary NamdhariElibrary@gmail.com

# ਬਿਜਲੀ ਤੋਂ ਪੁੱਛ

ਪ੍ਰਸ਼ਨ-

ਕਿਉਂ ਕੂਕੇਂ, ਕਿਉਂ ਕੰਬੇਂ, ਲਿਸ਼ਕੇਂ?
ਬਿਜਲੀ ! ਕਿਉਂ ਤੜਫਾਵੇਂ?

ਉੱਤਰ-

ਮੈਂ ਬਿਤਾਬ ਇਕ ਨੁਕਤੇ ਪਿਛੇ,
ਲੱਭਾਂ ਜੇ ਹਥ ਆਵੇ।
ਇਸ ਧਰਤੀ ਤੇ ਵਸਦਿਆਂ ਭਾਵੇਂ
ਚੜ੍ਹ ਗਗਨਾਂ ਤੇ ਚਮਕੋ,
ਐਪਰ ਨੁਕਤੇ ਟਿਕਿਆਂ ਬਾਝੋਂ
ਆਪਾ ਲੁਟਦਾ ਜਾਵੇ। ੧੮.

# ਦਿਲ ਦਾ ਹਿਰਨ ਵਾਲਾ

ਹੈ ਉਹ ਸੋਹਣਾ, ਦਿਲ ਦਾ ਸੁਹਣਾ,
ਸੂਰਤ ਸਾਧਾਂ ਵਾਲੀ,
ਬਣ ਪਈ ਹੈ ਇਕ ਅਚਰਜ ਉਸ ਨੂੰ,
ਸਮਝਣ ਨਹੀਂ ਸੁਖਾਲੀ:
ਹਸ ਹਸ ਮੋਂਹਦਾ, ਖੁਸ਼ੀਆਂ ਦੇਂਦਾ,
ਚੁਪ ਕੀਤੇ ਦਾ ਲਾ ਕੇ,
ਦਿਲ ਖਿਸਕਾ ਲੈ ਜਾਂਦਾ ਏ ਤੇ
ਛਪ ਜਾਂਦੈ ਹੇ ਆਲੀ! ੧੯.

## ਇਕ, ਦੋ, ਚਾਰ

ਚਾਰ ਹੋਵਣ ਤਾਂ ਫਟਕ ਮਰੇਂਦੇ
ਦੋ ਹੋਵਣ ਤਾ ਬਿਸਮਿਲ।
ਇੱਕ ਨਜ਼ਰ ਕੀਤੇ ਨੀ ਘਾਇਲ
ਨੈਣ ਮਹਿੰਡੇ ਕਾਤਲ। ੨੦.

## ਟਿਕਾਊ

ਜੇ ਸੁਖ ਆਇਆ ਅਰਸ਼ ਤੋਂ,
ਕਰੀਂ ਨ ਦੂਹਰਾ ਕੱਖ,
ਜੇ ਸਹੀਆਂ ਪੀਂਘਾਂ ਪਾਈਆਂ,
ਪੈਰ ਨ ਭੁੰਜੇ ਰੱਖ।
ਮਿਲੀ ਸੁਰਾਹੀ ਜੇ ਕਦੀ,
ਪਾਣੀ ਫੇਰ ਨ ਚੱਖ,
ਅੰਮ੍ਰਿਤ ਬੂੰਦ ਸੁਹਾਵਣੀ
ਦਮ ਦਮ ਬੈਠਾ ਭੱਖ।
ਜੇ ਸੱਜਣ ਦਿਸਿ ਆਇਆ
ਉਹਲੇ ਕਰੀਂ ਨ ਅੱਖ,
ਜੇ ਗਲਵੱਕੜੀ ਪੈ ਗਈ
ਕਦੇ ਨ ਹੋਵੀਂ ਵੱਖ। ੨੧.

## ਲਚਕ

ਨਰਮੀ ਨਿਰੀ ਸਿਥਲ ਕਰ ਦੇਂਦੀ,
ਸੱਟਾਂ ਸਹਿ ਸਹਿ ਸੁਕੀਏ,
ਸਖ਼ਤੀ ਨਿਰੀ ਬਣਾਵੇ ਜ਼ਾਲਮ,
ਮਾਰ ਮਾਰ ਮਰਿ ਮੁਕੀਏ।
ਨਰਮੀ ਰੇਸ਼ਮ ਕੋਲੋਂ ਲਈਏ,
ਕਟੇ ਨਹੀਂ ਤਲਵਾਰੀਂ,
ਸਖ਼ਤੀ ਸਿੱਖੀਏ ਸ਼ਾਖ ਹਰੀ ਤੋਂ,
ਲਚਕ ਜਿਹਦੇ ਵਿਚ ਲੁਕੀਏ। ੨੨.

## ਸੋਨੇ ਦੀ ਲੁੱਟ

ਕੂਕ ਕਿਹਾ ਕਾਰੂੰ ਨੂੰ ਮੂਸੇ:-
'ਜ਼ਰ ਅੱਲਾ ਦੇ ਨਾਮ ਲੁਟਾ ਦੇਂ।
ਸੁਣੀ ਸਹੀ, ਪਰ ਮੰਨੀ ਨਾਹੀ,
ਜ਼ਰ-ਕਾਰੂੰ ਧਸ ਧਰਤੀ ਜਾਂਦੇ।
ਅੰਮਲਤਾਸ ਕੂਕ ਇਹ ਸੁਣ ਲਈ,
ਅੰਦ੍ਰੋਂ ਜ਼ਰ ਉਸ ਬਾਰ੍ਹ ਕਢਾਇਆ,
ਲਗੀ ਲੁਟਾਵਣ ਦੁਇ ਦੁਇ ਹੱਥੀਂ,
ਮਹਿਕੀ ਆਪ, ਜਗਤ ਮਹਿਕਾ ਦੇ। ੨੩.

# ਆਕਾਸ਼ ਬਾਣੀ

ਤੂੰ ਹੱਸ ਬੰਦਿਆ ! ਤੂੰ ਹੱਸ ਬੰਦਿਆ !
ਹੁਣ ਰੋਣੋਂ ਕਰਦੇ ਬੱਸ ਬੰਦਿਆ ?
ਸੀ ਹੱਸਣ ਲਈ ਅਸਾਂ ਘੱਲਿਆ,
ਲਗ ਕਿੱਥੋਂ ਗਈਆ ਕੱਸ ਬੰਦਿਆ ?
ਜੋ ਉਪਜੇ ਧਰਤੀ, ਖਿੜਦਾ ਹੈ,
ਤੂੰ ਝੰਵਿਆਂ ਕਿਉਂ ਹੈਂ ਦੱਸ ਬੰਦਿਆ ?
ਜਿਸ ਕੁਦਰਤ ਤੋਂ ਤੂੰ ਉਠਿਆ ਹੈਂ,
ਖਿੜ ਕੰਵਲ ਰਹੀ ਹਸ ਰਸ ਬੰਦਿਆ ?
ਤੂੰ ਹੱਸ ਬੰਦਿਆ ! ਤੂੰ ਹੱਸ ਬੰਦਿਆ !
ਹੁਣ ਰੋਣੋਂ ਕਰਦੇ ਬੱਸ ਬੰਦਿਆ !
ਤੂੰ ਸਰਵਰ ਹੈਂ ਇਸ ਧਰਤੀ ਦਾ,
ਤੂੰ ਸੂਰਜ ਵਾਂਙੂ ਲੱਸ ਬੰਦਿਆ !
ਛਡ ਨਿੰਮੋਝਾਣੀ ਸਿਰ ਸਿੱਟਣ,
ਟੁਰ ਸ਼ੇਰਾਂ ਵਾਲੀ ਠੱਸ ਬੰਦਿਆ !
ਖਿੜ ਪੰਛੀ ਰਾਗ ਅਲਾਪ ਰਹੇ,
ਤੂੰ ਗਾ ਸੁਹਣੇ ਦੇ ਜੱਸ ਬੰਦਿਆ !
ਚੜ੍ਹ ਪਰਬਤ ਚੋਟੀ ਬਰਫ ਜਿਵੇਂ,
ਤੂੰ ਦਿਨ ਰਾਤੀਂ ਪਿਆ ਹੱਸ ਬੰਦਿਆ।
ਤੂੰ ਹੱਸ ਬੰਦਿਆ ! ਤੂੰ ਹੱਸ ਬੰਦਿਆ !
ਤੂੰ ਰਸ ਬੰਦਿਆ ! ਤੂੰ ਲੱਸ ਬੰਦਿਆ ! ੨੪.

Sri Satguru Jagjit Singh Ji eLibrary NamdhariElibrary@gmail.com

# ਹੰਸ

ਉੱਚੀ ਉੱਚੀ ਚੋਟੀਆਂ 'ਚ
ਬਰਫਾਂ ਦੇ ਘੇਰਿਆਂ 'ਚ
ਠੰਢੇ ਠੰਢੇ ਨੀਰਾਂ ਉਤੇ
ਹੈਨ ਮੇਰੀਆਂ ਤਾਰੀਆਂ।
ਅੰਬਰਾਂ ਦੇ ਨੀਲਾਂ ਵਿਚ
ਗਗਨਾਂ ਦੇ ਡੂੰਘਾਂ ਵਿਚ
ਬੱਦਲਾਂ ਤੋਂ ਉੱਚੇ ਉਡ
ਲਾਵਾਂ ਮੈਂ ਉਡਾਰੀਆਂ।
ਮੋਤੀਆਂ ਦੀ ਚੋਗ ਮੇਰੀ
ਕਰਾਂ ਵੱਖ ਦੁੱਧੋਂ ਪਾਣੀ,
ਤੁਰਾਂ ਜਦੋਂ ਧਰਤਿ ਤਦੋਂ
ਚਾਲਾਂ ਪੈਣ ਨਜਾਰੀਆਂ।
'ਉੱਚੇ' ਵਲ 'ਦੀਦ' ਲਾਈ,
'ਉੱਚੇ' ਉੱਤੋਂ 'ਝਾਤ' ਪਾਈ
'ਦੀਦ' 'ਝਾਤ' ਖਿੱਚ ਖਾਧੀ
ਮਿਲੀਆਂ ਏ ਉਡਾਰੀਆਂ। ੨੫

Sri Satguru Jagjit Singh Ji eLibrary NamdhariElibrary@gmail.com

# ਮੁਸ਼ਕਵੇਂ ਕਿੱਕਰ ਦੇ ਲੂੰਡ*

ਸੁਹਲ ਸੁਹਲ ਪੀਲੇ ਪੀਲੇ ਕਿੱਕਰ ਦੇ ਲੂੰਡ !
ਕੌਣ ਗਿਆ ਤੈਨੂੰ ਇਨ੍ਹਾਂ ਸੂਲਾਂ ਵਿਚ ਟੂੰਗ?
ਤੇਰੇ ਲਈ ਚਾਹੀਦੀ ਸੀ ਰੇਸ਼ਮ ਦੀ ਛਜ,
ਬੁਲਬੁਲ ਦੇ ਚਹੀਏ ਸਨ ਤੇਰੇ ਲਈ ਹੇਜ!
ਤਪ ਰਹੀਆਂ ਲੋਆਂ ਵਿਚ ਲੈਂਦਾ ਤੂੰ ਸੁਆਸ,
ਐਪਰ ਤੇਰੀ ਘਟੀ ਨਹੀਂ ਮਿੱਠੀ ਬੂ-ਬਾਸ।
ਖੁਸ਼ਕੀਆਂ ਦੀ ਗੋਦ ਖੇਡ ਰਿਹੋਂ ਕੂਲਾ ਕੂਲ,
ਨਰਮੀ ਤੇ ਮੁਲੈਮੀ ਤੇਰੀ ਹਟੀ ਨਹੀਂ ਮੂਲ।
ਜੇਠ ਨੇ ਬਸੰਤ ਦਾ ਹੈ ਕੀਤਾ ਆਣ ਅੰਤ।
ਐਪਰ ਪੀਲਾ ਰੰਗ ਤੇਰਾ ਲਾ ਰਿਹਾ ਬਸੰਤ।
ਸ਼ਾਲਾ ਰਹੇਂ ਮਾਰਦਾ ਤੂੰ ਲਪਟਾਂ ਹਮੇਸ਼,
ਲਗੇ ਨ ਉਦਾਲੇ ਸੰਦਾ ਤੈਨੂੰ ਕੋਈ ਲੇਸ਼!੨੬.

---

* ਕਿੱਕਰ ਦੇ ਕੂਲੇ ਕੂਲੇ ਸੂਖਮ ਪਤਰਾਂ ਨੂੰ ਤੇ ਕਈ ਕਿੱਕਰ ਦੇ ਪੀਲੇ ਪੀਲੇ ਫੁਲਾਂ ਨੂੰ ਬੀ ਲੂੰਡ ਹੀ ਕਹਿੰਦੇ ਹਨ।

Sri Satguru Jagjit Singh Ji eLibrary NamdhariElibrary@gmail.com

www.archive.org/details/namdhari



# ਜ਼ੋਰਾਵਰਾਂ ਦਾ ਧੱਕਾ

ਪ੍ਰਸ਼ਨ- ਨਦੀ ਕਿਨਾਰੇ ਰੁੱਖੜੇ !
ਅੰਜ ਢਵੇਂ ਕਿ ਕੱਲ ?
ਖ਼ਤਰੇ ਵਾਲੇ ਥਾਂਉਂ ਤੇ
ਕਿਉਂ ਉਗਿਆ ਮੈਂ ਮੱਲ?
ਉੱਤਰ- ਮੈਂ ਤਾਂ ਉਗਿਆ ਦੂਰ ਸਾਂ
ਏ ਨੇੜੇ ਗਈ ਆਇ,
ਜ਼ੋਰਾਵਰ ਦੇ ਨਾਲ ਕੀ
ਪੇਸ਼ ਬੀਬਿਆ ! ਜਾਇ। ੨੭

# ਹਨ੍ਹੇਰੀ ਨਾਲ ਝੰਬੀ ਪਈ ਅੰਬੀ

ਹਾਇ ਸੁਹਣੀਏ ਬਾਂਕੀਏ ਛੈਲ ਕੁੜੀਏ!
ਝੰਬੀ ਨਾਲ ਹਨੇਰੀ ਹੇਠ ਆਣ ਪਈਏਂ।
ਸ਼ਹੁ ਗਲ ਲੱਗੀਏ, ਲੱਗਕੇ ਇਕ ਹੋਈਏ,
ਤੇਰੇ ਵਿਛੁੜਨ ਤੇ ਕਿੰਨੇ ਕੁ ਵੈਣ ਕਰੀਏ?
ਅੰਬੀ ਆਖਦੀ: ਰੋ ਨਾਂ, ਸੋਚ ਸਜਣਾਂ!
ਜਿੰਨੇ ਮਿਲੇ ਸਾਂ ਓਨੇ ਦਾ ਸ਼ੁਕਰ ਕਰੀਏ।
ਮਿਲ ਵਿਛੁੜਨ ਦਾ ਦੁਖ ਨਾ ਚਿੱਤ ਧਰੀਏ,
'ਕਦੇ ਮਿਲੇ ਸਾਂ' ਯਾਦ ਏ ਨਿੱਤ ਧਰੀਏ। ੨੮.

# ਤੁਲਵਾਂ ਤੋਲ

ਇਕ ਗ਼ਮ ਹੈ ਜੋ ਦੁੱਖ ਗ਼ਮਾਂ ਨੂੰ
ਧੋ ਦਿਲ ਨੂੰ ਖ਼ੂਬ ਨਿਖਾਰਦਾ,
ਇਕ ਸੁਖ ਹੈ, ਜੋ ਗਹਲੇ ਸੁਖ ਨੂੰ
ਦੇ ਹੋਸ਼ਾਂ ਮਨੋਂ ਉਤਾਰਦਾ।
ਹੈ ਤੁਲਵਾਂ ਤੋਲ ਇਕ ਮਣੇ ਦਾ,
ਦੁਖ ਸੁਖ ਨੂੰ ਨੀਵਾਂ ਜੋ ਕਰੇ,
ਜੋ ਮਰਨ ਉਦਾਸੀ ਮੇਟਦਾ,
ਜੋ ਜੀਵਨ ਤਲਬ ਨਿਵਾਰਦਾ।੨੯.

# ਅਚਿੰਤਤਾਈ

'ਚਿੰਤਾ' ਚਾ ਲੈ ਚਿਤ ਤੋਂ, ਚਾਹੇ
'ਚਾਉ' ਦਾ ਬੀ ਘਟੇ ਉਛਾਲ,
ਰਹੇ 'ਅਚਿੰਤਾ' ਚਿਤ ਵਿਚ ਮੇਰੇ
'ਚਿੰਤਨ' ਚਲੇ ਸਹਜ ਦੀ ਚਾਲ।
ਚੰਚਲ ਕਰੇ ਨ ਚਿਤ ਨੂੰ 'ਚਾਓ'।
'ਚਿੰਤਾ' ਕਰੇ ਨ ਰੰਚ ਬਿਚੈਨ,
ਇਕ ਤੁਲ ਤੋਲ ਰਹੇ ਚਿਤ ਤੁਲਿਆ
ਰਹਿ ਅਛੇੜ ਜਿਉਂ 'ਪਾਰ-ਤਾਲ'।੩੦.

# ਧਨੀ ਤੇ ਹਰਿ ਧਨੀ

ਧਨੀ ਸਾਕ ਤੇ ਧਨੀ ਮਿੱਤ੍ਰ ਸਭ
ਧਨ ਦੀ ਆਕੜ ਵਿੱਚ ਦਿਸੰਨਿ,
ਹਰਿ ਧਨ ਪਾਸ ਜਿਨ੍ਹਾਂ ਦੇ, ਸਹੀਓ!
ਹਰਿ ਧਨ ਦੇ ਵਿਚ ਮਗਨ ਰਹੰਨ।
ਦੋਵੇਂ ਧਨ ਨਹੀਂ ਪਾਸ ਜਿਨ੍ਹਾਂ ਦੇ
ਉਹ ਕੀ ਦੱਸੋ ਕਾਰ ਕਰੰਨ?

ਉਤਰ:- ਵੇਖਣ ਨਾ ਧਨ ਵਾਲਿਆਂ ਵੰਨੇ,
ਹਰਿ ਧਨੀਆ ਦੀ ਸ਼ਰਨ ਤਕੰਨ। ੩੧.

# ਨਦੀ

ਸ਼ਹੁ ਮਿਲਣੇ ਨੂੰ ਮੈਂ ਪਈ ਜਾਂਦੀ,
ਕਿਸੇ ਨ ਡੋਬਾਂ ਤਾਰਾਂ,
ਕਿਸੇ ਨ ਪਾਣੀ ਦਿਆਂ ਪੀਣ ਨੂੰ
ਫਸਲ ਉਗਾ ਨ ਮਾਰਾਂ।
ਹੋ ਰਿਹਾ ਆਪੇ ਜੋ ਕੁਛ ਹੋ ਰਿਹਾ,
ਮੈਂ ਸ਼ਹੁ ਪਜਾਰ ਪਰੋਤੀ,
ਭਲੇ ਬੁਰੇ ਦੀਆਂ ਸੋਚੋਂ ਛੁੱਟੀ,
ਸ਼ਹੁ ਤੋਂ ਆਪਾ ਵਾਰਾਂ। ੩੨.

# ਲਾਵਣ ਵਾਲੇ ਦੀ ਝੂੰਮ

ਮਾਪ ਲਗਾਏ ਬੂਟੇ ਸੁਹਣੇ,
ਫੁੱਲਾਂ ਤੇ ਜਦ ਆਵਣ,
ਹੁਸਨ-ਨਜ਼ਾਰੇ ਖੋਲ੍ਹ ਦਿਖਾਵਣ,
ਮੁਸ਼ਕਾਂ ਜਦੋਂ ਮਚਾਵਣ,
ਲਾਵਣ ਵਾਲਾ ਆਪ ਹੁ ਆਸ਼ਕ
ਝੂੰਮ ਸਦਕੜੇ ਹੋਵੇ:
ਸਾਜ ਨਿਵਾਜਣ ਵਾਲਿਆ! ਕਰਦੇ
ਸਦਾ ਬਹਾਰ ਖਿੜਾਵਣ! ੩੩.

# ਨਿਰਜਨ ਬਨ ਦੇ ਬ੍ਰਿਛਾਂ ਦਾ ਮਨੁੱਖ ਨੂੰ ਉਪਦੇਸ਼

ਨਿਰਜਨ ਬਨ ਵਿਚ ਉਪਜੀਏ, ਵਧੀਏ,
ਮੌਲ ਮੌਲ ਖਿੜ ਹਸੀਏ,
'ਸਾਡੀ ਕਦਰ ਆ ਕੋਈ ਪਾਵੇਂ,
ਇਸ ਇੱਛਾ ਨਾ ਫਸੀਏ।
ਤੂੰ ਮਾਨੁਖ ! ਭੁੱਲ 'ਸ੍ਵੈ ਜੀਵਨ ਰਸ'
'ਕਦਰਾਂ ਦੇ ਰਸ' ਜੀਵੇਂ!
ਛਡ ਦੇਹ ਝਾਕ 'ਕਦਰ' ਦੀ, ਆ ਜਾ,
'ਨਿਜ ਜੀਵਨ ਰਸ' ਰਸੀਏ। ੩੪.

# ਮੁਸ਼ੱਕਤ ਨੂੰ ਸੁਖ ਫੁੱਲ

ਪੇੜ ਮੁਸ਼ੱਕਤ ਨੂੰ ਪਵੇ
ਸਖੀਏ! 'ਸੁਖ ਦਾ ਫੁੱਲ';
ਬਿਨਾ ਮੁਸ਼ੱਕਤ ਬੀਜਿਆਂ
ਲੱਭ ਨ ਸੁਖ ਨੂੰ ਭੁੱਲ।
ਬਿਨਾ ਮੁਸ਼ੱਕਤ ਜੇ ਮਿਲੇ
ਸੁਖ, ਸਖੀਏ! ਰਖ ਯਾਦ,
ਕਦਰ ਨ ਸੁਖ ਦੀ ਪਏਗੀ
ਮਾਣੇਂਗੀ ਨਾ ਸੁਾਦ। ੩੫.

# ਯਾਦ

ਸ਼ਾਹ ਕਿਸੇ ਨੂੰ ਹੁੰਡੀ ਆਈ:
'ਦੇਖਦਿਆਂ ਭਰ ਦਿਓ ਰੁਪਈਏ'।
ਅੰਦਰ ਪਏ ਰੁਪਈਏ ਹੈਸਨ,
ਯਾਦੋਂ ਸਨ ਭੁਲ ਗਏ ਛੁਪੱਯੇ।
ਹੁੰਦੇ ਸੁੰਦੇ ਭਰਮ ਉਡ ਗਿਆ,
ਬਿਨ 'ਯਾਦ' ਵਿਗੋਚੇ ਆ ਪਏ,
ਯਾਦੋਂ ਘੁੱਥਾ ਜਗ ਬਉਰਾਨਾ,
ਉਂਵ ਕਿਸ ਘਟ ਦਾਤਾ ਨਹੀਂ ਏ? ੩੬.

# ਅਮਾਨ

ਮੈਲ ਨਾਲ ਲਾਲੀ ਨਹੀਂ ਛੋਹੀ
ਉੱਜਲ ਬਰਫ ਰਹਾਈ,
'ਨਾਜ਼-ਗਗਨ' ਦੀ ਚਿੜੀਆ, ਧਰਤੀ!
ਅਜ ਤੈਨੂੰ ਸੌਂ ਪਾਈ,
ਖ਼ਬਰਦਾਰ, ਕਈ ਦਾਗ਼ ਕਫਨ ਨੂੰ
ਲਗਣਾਂ ਮੂਲ ਨ ਪਾਵੇ;
ਇਹ ਸ਼ਹੀਦ ਨੈਣਾਂ ਦੀ, ਤੈਂ ਧਿਰ,
ਅਸਾਂ ਅਮਾਨ ਧਰਾਈ। ੩੭.

# ਸੁਖਾਂ ਦੀ ਸਾਰ

ਸਹਿਕੇ ਬੰਦ ਇਕੱਲ ਸਹਾਰਕੇ
ਜਦੋਂ ਖ਼ਲਾਸੀ ਪਾਈ,
ਘੁੱਟ ਸਹਿਮ ਤੋਂ ਜਿੰਦੜੀ ਨਿਕਲੀ
ਬਨ ਆਈ 'ਬਨ ਜਾਈ*।'
ਤਦ ਬੁਲਬੁਲ ਨੂੰ ਬਨ ਦਾ ਜੀਵਨ
ਮਿੱਠਾ ਲੱਗਾ ਵਧਕੇ,
ਜਿਸ ਨੇ ਮੂੰਹ ਦੁੱਖਾਂ ਦਾ ਡਿੱਠਾ
ਸਾਰ ਸੁੱਖਾਂ ਉਸ ਆਈ। ੩੮.

---

* ਬਨ ਦੀ ਜਾਈ ਬੁਲਬੁਲ ਬਨ ਵਿਚ ਆ ਜਾਈ।

Sri Satguru Jagjit Singh Ji eLibrary NamdhariElibrary@gmail.com

# ਤਿੱਤਰ

ਖਿੱਲਰੀ ਹੈ ਚੋਗ ਮੇਰੀ
ਬਲਾਂ ਜੰਗਲਾਂ ਦੇ ਵਿਚ,
ਮਸਾਂ ਮਸਾਂ ਪੇਟ ਭਰਾਂ,
ਉੱਡ ਉੱਡ ਸਾਰਾ ਦਿਨ।
ਖਾਲੀ ਰਹੀ ਪੇਟ ਮੈਂ ਹਾਂ
ਭਰਾਂ ਨਾਲ ਕੰਕਰਾਂ ਦੇ,
ਜੋਰੀ ਨਾ ਮੈ ਕਰਾਂ, ਨਾ ਮੈਂ
ਘਿੰਨਾ ਕੁਛ ਮੰਗ ਪਿੰਨ।
'ਕੁਦਰਤ ਸੁਬਹਾਨ ਤੇਰੀ'
ਬੋਲ ਬੋਲ ਗੀਤ ਗਾਵਾਂ,
ਦੁਖਾਂ ਨ ਦੁਖਾਵਾਂ, ਰਹਾਂ
ਛੇੜੇ ਛਿੜਵਾਏ ਬਿਨ।
ਚੁਗਦਿਆਂ ਅਚਿੰਤ, ਹਾਏ!
ਵਸਦਿਆਂ ਅਟੰਕ, ਦੁਨੀਆ!
ਮੈਨੂੰ ਬੀ ਤੂੰ ਫੂੰਡ ਸੁੱਟੇਂ
ਸ਼ਰਰੇ ਦੇ ਨਾਲ ਵਿੰਨ੍ਹ! ੩੯.

Sri Satguru Jagjit Singh Ji eLibrary NamdhariElibrary@gmail.com

# ਗੀਤ ਗਗਨ ਦੇ ਪੰਛੀ

'ਗੀਤ ਗਗਨ' ਦੇ ਅਸੀਂ ਉਡਾਰੂ
ਤੂੰ ਕਿਉਂ ਹੈ ਛਹਿ ਮਾਰੀ?
'ਫਾਹੀ-ਫਰਜ਼' ਲੁਕਾਈ ਹੇਠਾਂ
ਉੱਤੇ ਚੋਗ ਖਿਲਾਰੀ !
'ਫਰਜ਼-ਪੰਜਾਲੀਂ' ਪੈਣ ਜੋਗੜੇ
ਲੱਖਾਂ ਪਾਸ ਤੁਸਾਡੇ
ਬੁਲਬੁਲ ਬੈਲ ਬਣੀ ਕੀ ਸਾਰੂ?
'ਮਟਕ-ਰਾਗ' ਜਾਇ ਮਾਰੀ! ੪੦.

# ਪਰਦੇ ਹੇਠਾਂ

ਬਾਹਰ ਬਾਹਰ, ਜ਼ਾਹਰ ਜ਼ਾਹਰ
ਤੱਕ ਤੱਕ ਉਮਰ ਗਵਾਈ,
'ਇਸ ਪਰਦੇ ਦੇ ਹੇਠਾਂ ਕੀ ਹੈ'
ਉਸ ਵੱਲ ਝਾਤ ਨ ਪਾਈ।
ਕੀਮਤ ਵਧੇ ਘਟੇ ਸਭ ਅੰਦਰ
'ਕਦਰ-ਜ਼ਾਹਿਰੀ' ਧੋਖਾ,
ਜ਼ਾਹਰ ਕਦਰ ਵਧਾਵਣ ਲਗਿਆਂ
ਅਸਲੀਅਤ ਘਟ ਜਾਈ। ੪੧.

## ਕਿਉਂ ਘੜਿਆ ?

ਮੈਂ ਪੁਛਿਆ ਘੁਮਿਆਰ ਆਪਣੇ :
ਕਿਉਂ ਸਾਨੂੰ ਤੂੰ ਘੜਿਆ ?
"ਨਾਂ ਪੁਛਿਆ ਨਾ ਗਿਛਿਆ ਪਹਿਲੋਂ,
"ਹੁਣ ਹੀ ਦੱਸ ਕੁਛ ਅੜਿਆ !"
"ਮੈਂ" ਬੋਲੀ ਧੁਰ ਅੰਦਰੋਂ ਮੇਰੀ:
"ਉਸ ਘੜਿਆ ਅਪਣਾ ਆਪਾ,
"ਤੂੰ ਮੈਂ ਕਿੱਥੇ? ਕੌਣ ਅਹੇਂ ਤੂੰ?
"ਚੁਪ ਰਹੁ ! ਹਉਂ ਦੇ ਫੜਿਆ !" ੪੨

## ਮੈਨਾਂ

ਕਾਲਾ ਵੇਸ, ਬਨਾਂ ਵਿਚ ਵਾਸਾ,
'ਮੈਂ ਨਾਂ ਮੈਨਾਂ ਜਪਦੀ,
ਗਾਵਣ, ਕੂਹਕਣ, ਸੂਰਤ ਵਾਲਾ
ਗੁਣ ਕੋਈ ਨਾ, ਛਪਦੀ;
ਜ਼ਾਲਮ ਪਰ ਸੱਈਆਦ ਓਸ ਨੂੰ
ਫੜ ਪਿੰਜਰੇ ਵਿਚ ਪਾਵੇ,
ਹਉਮੈ ਤਜਾਗ ਜੁ ਰਹਿਣ ਨਿਰਾਲੇ,
ਉਨ੍ਹਾਂ ਭੀ ਦੁਨੀਆਂ ਨਪਦੀ। ੪੩

Sri Satguru Jagjit Singh Ji eLibrary NamdhariElibrary@gmail.com

# ਦਾਖਾਂ ਤੇ ਦਾਰੂ

ਪਹਿਲੇ ਤੋੜਸੇਂ ਫੇਰ ਵਿਚ ਮੱਟ ਪਾਸੇਂ
ਭੱਠੀ ਚਾੜ੍ਹਕੇ ਫੇਰ ਚੁਆਵਣੀ ਤੈਂ,
ਫੇਰ ਘੱਤ ਸੁਰਾਹੀ ਤੇ ਪਲਟ ਪਜਾਲੇ
ਨੱਕ ਚੜ੍ਹਾਕੇ ਘੁੱਟ ਭਰਾਵਣੀ ਤੈਂ।
ਕੌਣ ਕਰੇ ਤਗਾਦੜੇ ਐਡ ਲੰਮੇ,
ਹੁਣੇ ਤੋੜਨੀ ਤੇ ਹੁਣੇ ਖਾਵਣੀ ਮੈਂ,
ਹੋਸ਼ ਆਪਣੀ ਵਿੱਚ ਤੈਂ ਮਸਤ ਰਹਿਣਾ,
ਮਸਤੀ ਵਿੱਚ ਨਾ ਹੋਸ਼ ਗਵਾਵਣੀ ਮੈਂ। ੪੪.

# ਧਰ ਖਲੋਤੀ ਨਜ਼ਰ

ਤੂੰ ਮੰਗਨੈਂ ਸਾਥੋਂ ਮੱਕੀ ਦੇ ਦਾਣੇ
ਸਾਡੇ ਪੱਲੇ ਹੈਨ ਮੋਤੀ।
ਭੁੱਖ ਤੇਰੀ ਸਾਡੇ ਮੋਤੀ ਨ ਲਾਹੁਣ,
ਪਰ ਮੱਥੇ ਪ੍ਰਕਾਸ਼ਣ ਜੋਤੀ।
ਨਜ਼ਰ ਅਸਾਡੀ ਨਛੱਤਰਾਂ ਤੇ ਉਡਦੀ,
ਤੇਰੀ ਨਜ਼ਰ ਧਰ ਖਲੋਤੀ,
ਤੇਰੀ ਮੇਰੀ ਸਾਂਝ ਬਣਦੀ ਹੈ ਨਾਹੀ
ਕਿਵ ਰਲੇ ਜੋਤਿ ਨਾਲ ਅਜੋਤੀ? ੪੫.

# ਖੁਸ਼ੀ ਰਹਿਣ

'ਸਦਾ ਰਹਿਣ ਨਰੋਏ' ਨ ਵੱਸ ਸਾਡੇ,
'ਸਦਾ ਜੀਉਣ' ਨ ਕੁਦਰਤ ਨੇ ਲਿੱਖਿਆ ਏ।
'ਸਦਾ ਜੋਬਨਾਂ' ਵਿੱਚ ਨ ਰਿਹਾ ਕੋਈ,
'ਸਦਾ ਖੁਸ਼ੀਂ' ਰਹਿੰਦਾ ਨਾ ਕੋਈ ਦਿੱਖਿਆ ਏ।
'ਜੋਬਨ' 'ਜਿੰਦ' 'ਅਰੋਗਤਾ' ਜਦੋਂ ਹੋਵਣ,
ਤਦੋਂ 'ਖੁਸ਼ੀ ਰਹਿਣਾ' ਹੋ ਸੱਕਦਾ ਏ;
ਜਦੋਂ ਜਾਣ ਤਿੰਨੇ, ਤਦੋਂ 'ਡੋਲਣਾ ਨਾ'
ਕਿਤੋਂ ਜਾਚ ਇਸ ਦੀ ਲੋਕੋ ਸਿੱਖਿਆ ਜੇ। ੪੬.

# ਹਸਦ

ਫੁੱਲ ਅਸੀਂ ਸਾਂ ਸੁਹਲ ਤੇ ਪਜਾਰ ਵਾਲੇ,
ਹਸਦ ਵਾਲਿਆਂ ਨੂੰ ਰੜਕੇ ਖ਼ਾਰ ਵਾਂਙੂ;
ਅਸਾਂ ਚਿਤਵਿਆ ਨਾ ਮੰਦਾ ਕਦੇ ਕਿਸਦਾ,
ਬੁਰਾ ਕੀਤਾ ਨ ਕਦੇ ਬੁਰਿਆਰ ਵਾਂਙੂ;
ਤਾਤ ਆਉਂਦੀ ਨੂੰ ਬਾਹਰੋਂ ਫੇਰ ਦਿੱਤਾ,
ਪਹਿਰਾ ਦਿਤਾ ਸੀ ਸਿਪਾਹਸਲਾਰ ਵਾਂਙੂ।
ਹਾਸਦ ਹਸਦ ਤੋਂ ਟਲੇ ਨਾ ਕਦੇ, ਲੋਕੋ!
ਕਰੋ ਪਜਾਰ ਚਾਹੇ ਦਿਲਦਾਰ ਵਾਂਙੂ*। ੪੭.

---

* ਹਸਦ = ਈਰਖਾ। ਤਾਤ। ਹਾਸਦ = ਹਸਦ ਕਰਨ ਵਾਲਾ, ਈਰਖਾਲੂ।
ਦਿਲਦਾਰ = ਦਿਲ ਦਾ ਮਹਿਰਮ। ਦਿਲੀ ਦੋਸਤ।

Sri Satguru Jagjit Singh Ji eLibrary NamdhariElibrary@gmail.com

# ਨਾ-ਮਹਿਰਮ

ਕੋਇਲ ਨੂੰ ਅਜ ਨਿਉਤਾ ਘਲਿਆ,
ਆ ਸੰਗੀਤ ਸੁਣਾਵੇਗੀ,
ਮਜਲਸ ਸਾਡੀ ਰੰਗ ਭਰੇਗਾ,
ਦਿਲ ਝਰਨਾਟ ਛਿੜਾਵੇਗੀ।
ਕਾਂ ਕਾਂ ਕਰਦਾ ਕਾਉਂ ਆ ਗਿਆ,
'ਸ਼ਜਾਮ ਰੰਗ ਮੈਂ ਕੋਇਲ ਹਾਂ',
'ਦਿਲ ਪੀੜੋਂ ਨਾ-ਮਹਿਰਮ' ! ਤੇਰੀ
ਕਾਲੋਂ ਠੰਢ ਨ ਪਾਵੇਗੀ !'੪੮.

# ਖ਼ਾਤਰ

*ਚੰਬੇਲੀ ਦੇ ਫੂਲ ਨੂੰ:-*

ਤੇਰੀ ਖ਼ਾਤਰ ਕਰਦੇ ਹਨ,
ਓਹ ਤੇਰੀ ਖ਼ਾਤਰ ਕਰਦੇ,
ਤਿੱਲੇ ਤਾਰ ਪੁਰੋਂਦੇ ਤੈਨੂੰ
ਸਿਰ ਸ਼ਾਹਾਂ ਦੇ ਧਰਦੇ।

*ਚੰਬੇਲੀ ਦਾ ਜੁਆਬ:-*

ਪੱਤੇ ਭਰੀ ਜੁ ਡਾਲ ਜਾਂਗਲੀ
ਸਿਰ ਉਸ ਦੇ ਸੁਖਿ ਵਸੀਏ,
ਆਪੇ ਵਿਚ ਖਿੜੀਏ, ਖੁਸ਼ ਰਹੀਏ,
ਇਸ ਖ਼ਾਤਰ ਤੋਂ ਡਰਦੇ। ੪੯.

# ਮਹਿਰਮ ਦਾ ਸੰਗ

ਇਕਨ੍ਹਾਂ ਮਿਲਿਆਂ ਵਰਤੇ, ਸਹੀਓ !
ਅੱਖੀਂ ਸੁੱਖ ਕਲੇਜੇ ਠੰਢ,
ਪਰ ਕਿਉਂ ਕਦੇ ਕਦਾਈਂ ਮਿਲਦੇ,
ਮੇਲ ਉਨ੍ਹਾਂ ਵਿਚ ਪੈਂਦੇ ਭੰਗ?
ਇਕਨ੍ਹਾਂ ਮਿਲਿਆ ਤਨ ਮਨ ਦੁਖਦਾ,
ਬਦੋ ਬਦੀ ਆ ਕਰਦੇ ਤੰਗ,
ਸ਼ਾਲਾ, ਖਹਿੜਾ ਛੁਟੇ ਇਨ੍ਹਾਂ ਤੋਂ
ਮੇਲ ਸਦਾ 'ਮਹਿਰਮ ਦਾ ਸੰਗ' ! ੫੦.

# ਨਿਰਲੇਪ

ਸ਼ੀਸ਼ਾ ਬਣ ਮੂੰਹ ਦੱਸਣ ਵਾਲਾ,
ਫੋਟੋ ਸ਼ੀਸ਼ਾ ਬਣੀਓ ਨਾ,
ਇੱਕੋ ਅਕਸ ਪਏ ਫੜ ਬਹਿੰਦਾ,
ਕਿਸੇ ਪਕੜ ਤਿਉਂ ਅੜੀਓ ਨਾ।
ਜੇਹਾ ਦੇਖੇ ਤੇਹਾ ਦਿੱਸੁਸੁ,
ਤੈਂ ਵਿਚ ਲੀਕਨ ਨ ਪਵੇ ਕੁਈ,
ਰੂਪ, ਰੰਗ, ਦਿੱਸਣ ਤੇ ਲੰਘਣ
ਨਕਸ਼, ਅਕਸ ਕੁਈ ਫੜੀਓ ਨਾ। ੫੧.

Sri Satguru Jagjit Singh Ji eLibrary NamdhariElibrary@gmail.com

# ਖੱਟੇ ਨੂੰ ਪੇਉਂਦ

ਖੱਟਾ ਸਾਂ ਜਦ ਅੰਦਰੋਂ, ਸਹੀਓ !
ਖੱਟਾ ਸੀ ਮੈਂ ਨਾਉਂ,
ਭਰਿਆ ਸੂਲਾਂ ਨਾਲ, ਜਿ ਕੋਈ
ਛੇੜੇ, ਚੁਭਾਂ ਚੁਭਾਂਉਂ।
ਲਾ ਗਿਆ ਪੇਵੰਦ ਦਾਤਾ ਕੋਈ
ਮਿੱਠਾ ਹੋ ਗਿਆ ਅੰਦਰ,
ਸੂਲਾਂ ਲੋਪ ਹੋ ਗਈਆਂ ਨਾਲੇ
ਦੁਖਾਂ ਨ ਕਿਸੇ ਦੁਖਾਉਂ। ੫੨.

# ਬੁਝਾਰਤ

ਦੋ ਦੋ ਮਿਲਕੇ ਚਾਰ ਹੋ
ਚਹੁੰ ਦੋ ਕੀਤੇ ਇੱਕ,
ਇਕ ਹੋਏ, ਪਰ ਹੇ ਸਖੀ
ਰਹੀ ਸਰੀਰੋਂ ਵਿੱਥ।
ਮਿਲਣੇ ਹਾਰੇ ਮਿਲ ਰਹੇ
ਘੁਲ ਮਿਲ ਹੋਏ ਇੱਕ,
ਵਿੱਥਾਂ ਵਾਲੇ ਰਹਿ ਗਏ
ਖੜੇ ਖੜੇ ਵਿਚ ਵਿੱਥ। ੫੩.

## ਉੱਚ ਮੰਡਲਾਂ ਦਾ ਝਾਕਾ

ਮਛਲੀ ਉਛਲੀ ਪਾਣੀ ਵਿੱਚੋਂ,
ਉੱਡ ਥੋੜਾ, ਫਿਰ ਢੱਠੀ,
ਤੁਰਦੇ, ਉਡਦੇ ਤੇ ਚੰਦ ਤਾਰੇ,
ਤੱਕ ਗਈ ਰੰਗਣ ਮਿੱਠੀ।
ਹਾਲ ਸੁਹਾਵੇ ਉੱਚ ਮੰਡਲਾਂ ਦੇ
ਸਹੀਆਂ ਨੂੰ ਜਦ ਦੱਸੇ;
ਸੱਚ ਨ ਮੰਨਣ, ਉਲਟਾ ਘੂਰਣ;
'ਤੇਰੀ ਸਮਝ ਉਪੁੱਠੀ'। ੫੪.

## ਮਾਇਆ ਕਾਈ

ਇਕ ਹਥ ਲਏ ਨਸਾਰ
ਦੂਏ ਹਥ ਦੇਂਦੀ ਜਾਂਦੀ,
ਪਲ ਭਰ ਬੀ ਇਕ ਬੂੰਦ
ਨਹੀਂ ਹੈ ਪਾਸ ਰਖਾਂਦੀ।
ਫਿਰ ਬੀ ਲਗੇ ਸਿਵਾਲ,
ਲੈਂਦਿਆਂ, ਝਟ ਪਟ ਦੇਂਦਿਆਂ,
ਹੇ, ਉਸ ਦਾ ਕਹੋ ਹਵਾਲ,
ਲਏ ਤੇ ਜਾਇ ਦਬਾਂਦੀ? ੫੫.

# ਸ਼ਿਕਵਾ

ਸ਼ਿਕਵੇ ਵਿੱਚ ਰਹਿੰਦਿਆਂ, ਬੰਦੇ !
ਬੀਤ ਰਹੇ ਤੇਰੇ ਦਿਨ ਤੇ ਰੈਨ,
ਸ਼ਿਕਵੇ ਕੁੱਝ ਬਣਾਇਆ ਹੈ ਨਹੀਂ,
ਖਾਇ ਗਿਆ ਤੇਰਾ ਦਿਲ ਚੈਨ।
'ਭੁੱਲਣਹਾਰ' ਤੇ 'ਲੋੜਾਂ ਕੁੱਠੇ'
ਭਰੇ ਪਏ ਇਸ ਦੁਨੀਆਂ ਵਿੱਚ,
ਮਾਫੀ ਸਿੱਖ ਤੇ ਰਹੁ ਦਿਲ ਖਿੜਿਆ,
ਲੰਮੀ ਨਦਰੇ ਲਾ ਦੇ ਨੈਣ। ੫੬.

# ਛਲ

ਛਲ ਦਾ ਰੂਪ ਦੁਨੀ ਹੈ, ਭਾਈ !
ਬਿਨ ਛਲ ਹੱਥ ਨ ਆਵੇ,
ਪਰ ਛਲ ਨਾਲ ਇਕੱਠੀ ਕੀਤੀ
ਜਦ ਚਾਹੇ ਛਲ ਜਾਵੇ;
ਨਾ ਬੀ ਛਲੇ ਤਾਂ ਅੰਤ ਸਮੇਂ ਇਹ
ਚਲਦਿਆਂ ਨਾਲ ਨ ਚਲਦੀ,
ਹਸਰਤ ਤੇ ਹਸਰਤ ਦੀ ਗ਼ੈਰਤ
ਇਹ ਪੱਲੇ ਰਹਿ ਜਾਵੇ। ੫੭.

Sri Satguru Jagjit Singh Ji eLibrary NamdhariElibrary@gmail.com

## ਸੁਣ ਵੇ ਮਲਾਹਾ !

ਕਾਹਦੀ ਵਡਿਆਈ ਪੁੰਨੀ ਕੀਤੇ ਨੀ ਪਾਰ,
ਹੌਲੀ ਸੀ ਬੇੜੀ ਛੇਤੀ ਲੈ ਗਿਓਂ ਤਾਰ !
ਭਾਰੀ ਹੈ ਬੇੜੀ, ਅਸਾਂ ਲੱਦੇ ਨੀ ਭਾਰ,
ਤੇਰੀ ਵਡਿਆਈ ਸਾਨੂੰ ਲਾਵੇਂ ਜੇ ਪਾਰ ! ੫੮.

## ਬਿਨਾ ਮਿਲੇ ਜਾ ਜੁੜੇ

ਦੋਹਰਾ— ਨੈਣ ਨੈਣ ਮਿਲ ਜੁੜ ਗਏ
ਹੀਅਰੇ ਤੜਫਨਹਾਰ
ਬਿਨਾਂ ਮਿਲੇ ਹੀ ਜਾ ਜੁੜੇ
ਚੜ੍ਹ ਲੈਣਾਂ ਦੀ ਤਾਰ*। ੫੯.

---

* ਇਸ ਦੋਹੇ ਦਾ ਅਰਥ ਭਾਵ ਇਹ ਜਾਪਦਾ ਹੈ ਕਿ ਜੋ ਹਿਰਦੇ ਇਕ ਨੈਣ ਝੱਮਕੇ ਨਾਲ ਮੋਹਿਤ ਹੋ ਗਏ, ਨੈਣ ਨੈਣ ਚਾਰ ਹੁੰਦਿਆਂ ਖਿੱਚ ਖਾ ਗਏ, ਉਹਨਾਂ ਦੇ ਹੀਅਰੇ ਫਿਰ ਸਦਾ ਬਿਰਹੇ ਵਿਚ ਤੜਫਨ ਵਾਲੇ ਹੋ ਗਏ। ਓਹ ਵਿੱਥ ਤੇ ਹੁੰਦੇ ਹੋਏ ਬੀ ਬਿਨਾਂ ਮਿਲੇ ਹੀ ਨੈਣਾਂ ਦੀ ਤਾਰ ਪਰੋਤੇ ਸਦਾ ਮਿਲੇ ਹੋਏ ਹਨ। ਉਹਨਾਂ ਵਿਚ ਜ਼ਾਹਰਾ ਵਿੱਥ ਹੁੰਦਿਆਂ ਵਿੱਥ ਨਹੀਂ, ਉਹ ਸਦਾ ਜੁੜੇ ਹੋਏ ਹਨ।

## ਵਲ

ਚਰਖਾ ਤੇਰਾ ਰੰਗਲਾ
ਤ੍ਰੂਕਲਾ ਪਰ ਵਲਦਾਰ,
ਵਲ ਕੱਢ ਪਹਿਲਾਂ, ਸੁਹਣੀਏ !
ਤਾਂ ਸੁਟ ਤ੍ਰੱਕਲੇ ਤਾਰ। ੬੦.

## ਵੇਲੇ ਸਿਰ ਦਾ ਦਾਨ

ਦਰ ਆਇਆਂ ਆਦਰ ਦਿਓ,
ਜੋ ਸਰ ਆਵੇ ਵੰਡ।
ਜਿਉਂ ਦਿੱਤੀ ਪਰਵਾਨ ਹੋ
ਦੁਤਿਯ-ਚੰਦ ਨੂੰ ਤੰਦ। ੬੧.

## ਧੁੱਖ

ਰੋਟੀ ਪਾਣੀ ਮੇਟਦੇ
ਪਸ਼ੂ-ਬ੍ਰਿਤੀ ਦੀ ਭੁੱਖ,
ਕਹੋ ਕੌਣ ਪੂਰੇ, ਸਖੀ !
ਧੁੱਖ ਜੁ ਮਨ ਮਾਨੁੱਖ? ੬੨.

Sri Satguru Jagjit Singh Ji eLibrary NamdhariElibrary@gmail.com

## ਥੋਥਾ ਪਾਠੀ

ਪੰਡਤ ਨੇ ਸੁਆਣੀ ਨੂੰ ਗੀਤਾ
ਸਾਰੀ ਕੰਠ ਕਰਾਈ।
ਸੁਆਣੀ ਨੇ ਮੈਨਾਂ ਨੂੰ ਪੜ੍ਹ ਪੜ੍ਹ
ਨੋਕ ਜ਼ੁਬਾਨ ਕਰਾਈ।
ਤੋਤੇ ਨੇ ਮੈਨਾਂ ਤੋਂ ਸੁਣ ਸੁਣ
ਪੜਛਿਆ ਪਾਠ ਸੁਣਾਇਆ,
ਸਮਝ ਚੌਹਾਂਦੀ ਪਿਆ ਨ ਕੁਛ ਬੀ
ਅਚਰਜ ਏਹ ਪੜ੍ਹਾਈ। ੬੩.

## ਜਗਤ ਦੇ ਚਾਲੇ

ਫੂਲਦਾਨ ਵਿਚ ਬੁਤ ਬੁਲਬੁਲ ਦਾ,
ਮਾਲੀ ਫੁੱਲ ਸਜਾਵੇ,
ਦਾਨੇ ਦੇਖ ਕਿਹਾ; ਓ ਮੂਰਖ !
ਇਹ ਕੀ ਅਕਲ ਕਮਾਵੇਂ?
ਜੀਉਂਦੀ ਬੁਲਬੁਲ ਪਾਇ ਪਿੰਜਰੇ
ਫੁੱਲਾਂ ਤੋਂ ਵਿਛੁੜਾਵੇਂ,
ਇਸ ਮੁਰਦਾ ਦੇ ਚਾਰ ਚੁਫੇਰੇ
ਕਿਉਂ ਤੂੰ ਫੁੱਲ ਚੜ੍ਹਾਵੇਂ? ੬੪.

# ਮੌਤ ਤੇ ਮਿਲਾਪ

(ਬੁਲਬੁਲ)

ਜੀਵਨ ਨਾਲੋਂ ਮੌਤ ਸੁਹਾਵੀ
ਸਾਨੂੰ ਸਹੀਓ ਆਈ,
ਮਾਲੀ ਨੇ ਗੁਲਜ਼ਾਰ ਅੰਦਰੇ
ਸਾਡੀ ਕਬਰ ਬਣਾਈ।
ਜਿਸ ਪ੍ਰੀਤਮ ਤੋਂ ਵਿਛੁੜਿ ਪਿੰਜਰੇ
ਉਮਰਾ ਸਾਰੀ ਬੀਤੀ,
ਮੌਤ ਸੁਭਾਗਣ ਦੇਹ ਅਸਾਡੀ
ਉਸ ਦੀ ਚਰਨੀਂ ਲਾਈ। ੬੫.

# ਵਾਹ ਤੇਰੀਆਂ ਸਮਝਾਂ

ਅਜ ਮਾਲੀ ਦੇ ਦਿਲ ਵਿਚ, ਸਹੀਓ !
ਪਤਾ ਨਹੀਂ ਕੀ ਆਇਆ;
ਪਿੰਜਰਾ ਮੇਰਾ ਨਾਲ ਗੁਲਾਬਾਂ
ਮੂੰਹੋਂ ਮੂੰਹ ਭਰਾਇਆ।
ਚਹੀਏ ਸੀ, ਮੈਨੂੰ ਖੁੱਲ੍ਹ ਦੇਣੀ,
ਪਰ ਵਾਹ ਤੇਰੀਆਂ ਸਮਝਾਂ
ਪ੍ਰੀਤਮ ਨੂੰ ਬੀ ਵਿਛੋੜ ਡਾਲੀਓਂ
ਆਣ ਪਿੰਜਰੇ ਪਾਇਆ। ੬੬.

## ਨਿੰਦਿਆ

ਜਦ ਤੋਂ ਕੰਮ ਜਗਤ ਦੇ ਚਾਏ
ਕੀ ਪੱਲੇ ਪਜਾ ਤੇਰੇ ?
ਨਿੰਦਿਆ ਹੇਠਾਂ, ਨਿੰਦਿਆ ਉਤੇ
ਨਿੰਦਿਆ ਚਾਰ ਚੁਫੇਰੇ।
ਘਾਬਰ ਨਾ, ਪਾ ਪੈਰੀਂ ਇਸ ਨੂੰ,
ਜਿਉਂ ਪੇੜ ਖਾਦ ਨੂੰ ਰੱਖੇ,
ਲੈ ਖ਼ੁਰਾਕ ਦਾ ਕੰਮ ਏਸ ਤੋਂ,
ਤੈਨੂੰ ਖੇੜੇ ਪੈਣ ਵਧੇਰੇ। ੬੭.

## ਦਾਮਨੀ ਲਿਸ਼ਕ

ਬੱਦਲ ਬੇਮਲੂਮ ਉਠ ਨੀਵਿਓਂ,
ਜਾ ਚੜ੍ਹਦਾ ਅਸਮਾਨੀਂ,
ਪਰ ਕਾਲਾ, ਬੋਲਾ ਨਾ ਸਕਦਾ
ਕਰ ਅਪਨੀ ਅਗੁਵਾਨੀ।
ਛਿਪੀ ਦਾਮਨੀ ਉਸ ਅਜਾਨ ਤੋਂ,
ਕਦੇ ਲਿਸ਼ਕ ਇਕ ਮਾਰੇ,
ਨੂਰ ਝਮੱਕਾ ਪਵੇ ਅਝੱਲਵਾਂ,
ਜਗ ਹੁੰਦਾ ਨੂਰਾਨੀ। ੬੮.

# ਭਵ ਸਾਗਰ ਦਾ ਲੰਮਾ ਚੁੜਾ

*ਪ੍ਰਸ਼ਨ-* ਭਵ ਸਾਗਰ ਹੈ ਸੁਣਿਆ, ਸਹੀਓ !
ਡਿੱਠਾ ਕਦੇ ਨ ਮੈਂ ਵੇ,
ਕਿੰਨਾ ਲੰਮਾ? ਕਿੰਨਾ ਚੌੜਾ ?
ਦੱਸੋ ਕਿੱਡਾ ਹੈ ਵੇ ?
*ਉੱਤਰ-* ਭਵ ਸਾਗਰ ਪਰਕਾਰ ਵਾਂਙ ਹੈ,
ਵਧੇ ਘਟੇ ਇਸ ਵਾਂਙੂ,
ਜਦ ਦੋ ਪੈਰ ਟਿਕਣ ਇਕ ਨੁਕਤੇ
ਭਵ ਸਾਗਰ ਫਿਰ ਲਯ ਵੇ ! ੬੯.

# ਸੁਹਾਵੀ ਹੋਸ਼

ਜਦੋਂ ਹੋਸ਼ ਨੇ ਹੋਸ਼ ਮੇਰੀ ਵਿਚ
ਖ਼ੁਨਕੀ ਆ ਕੁਛ ਲਾਈ,
ਤਦੋਂ ਮੁਲਾਯਮ ਮਸਤੀ ਆਈ,
ਰਸ-ਫੁਹਾਰ ਉਨ੍ਹ ਪਾਈ;
ਜਦ ਮਸਤੀ ਮਦਮਸਤੀ ਲਾਈ,
ਰੁਖ਼ ਬੇਸੁਰਤੀ ਕੀਤਾ,
ਅਰਸ਼ੀ ਹੋਸ਼ ਮਾਰਿਆ ਝਲਕਾ,
ਹੋਸ਼ ਸੁਹਾਵੀ ਆਈ। ੭੦.

## ਪ੍ਰੇਮ ਰੇਖਾ

ਪ੍ਰੇਮ ਦੇਵ ! ਤੇਰੀ ਰੇਖਾ ਨਜਾਰੀ
ਚੱਕ੍ਰਾਕਾਰ ਚਲੇਂਦੀ,
ਸਾਰੀ ਕਲਾ ਵਲਵਲੇ ਵਾਲੀ
ਤੋੜੇ ਲਾ ਸੁਲਗੇਂਦੀ,
ਅਸਤਬਾਜ ਦੇ ਚੱਕਰ ਵਾਂਙੂ
ਫੁਲਝੜੀਆਂ ਲਾ ਦੇਵੇ,
ਸਿੱਧੀ ਸੇਧ ਲਏ ਪਰ ਜਦ ਏ
ਨਜ਼ਰ ਨ ਕਿਸੇ ਖਿਚੇਂਦੀ। ੭੧.

## ਕੁਣਸ ਕਾਢੇ

ਜੰਗਲ ਕੱਟਣਾ ਅਜੇ ਆਰੰਭ ਹੋਇਆ
ਗਿਆ ਮੁੱਛਿਆ ਤੇ ਅਜੇ ਤੱਛਿਆ ਨਾ,
ਡੌਲਜਾ ਗਿਆ ਤੇ ਰੰਦਿਆ ਗਿਆ ਹੈ ਨਾ,
ਚੜ੍ਹ ਖ਼੍ਰਾਦ ਤੇ ਖ਼੍ਰਾਦਿਆ ਮੁੱਕਿਆ ਨਾ,
ਲਾਖ ਚਾੜ੍ਹੀ ਨ ਰੰਗੀ ਹੀ ਹੋਇਆ ਏ
ਰੋਗਨ ਲੱਗਕੇ ਚਮਕਿਆ ਢੁੱਕਿਆ ਨਾ;
ਐਪਰ ਕੁਣਸ ਕਾਢੇ ਭੀੜਾਂ ਬੰਨ੍ਹ ਆਏ
ਆਪੂੰ ਰੁਕੇ ਨਾ, ਕਿਸੇ ਨੇ ਡੱਕਿਆ ਨਾ। ੭੨.

# ਹੁਮਾ ਪੰਛੀ ਨੂੰ

ਪਰਛਾਵੇਂ ਤੇਰੇ ਦੇ ਹੇਠਾਂ
ਤਾਜ ਸ਼ਾਹੀ ਦਾ ਵੱਸਦਾ,
ਤਾਹੀਓਂ ਪਰਛਾਵੇਂ ਤੈਂ ਮਗਰੇ
ਸਭ ਕੋਈ ਪਿਆ ਨਸਦਾ।
ਤਾਜ ਜਿਨੂੰ ਸਿਰ ਪੀੜਾ ਭਾਸੇ
ਤੈਂ ਪਰਛਾਵਿਓਂ ਨੱਸੇ,
'ਨੈਣ-ਦੀਦਾਰ' ਮਿਲੇ ਇਕ ਵਾਰੀ
ਇਹ ਗ਼ਮ ਉਸ ਦਿਲ ਵੱਸਦਾ। ੭੩.

# ਉਹ ਸਾਊ ਮੈਂ ਚਾਕ

(ਹੀਰ ਵਾਚ)

ਨੇਹੁੰ ਅਵੱਲਾ ਮੈਂ ਮਾਹੀ ਦਾ
ਮੈਂ ਸਾਊ ਉਹ ਚਾਕ,
ਧੁਰ ਦਾ ਸਾਊ ਮਾਹੀ ਮੈਂਡਾ,
ਮੈਂ ਧੁਰ ਤੋਂ ਹਾਂ ਚਾਕ;
ਏਥੇ ਲੇਖ ਅਪੁੱਠੜੇ ਵਹਿ ਗਏ
ਵੇਖ ਨ ਸਕਦੇ ਮਾਪੇ,
ਮੈਂ ਜਾਣਾ ਮੈਂ ਸਿੱਧੇ ਵਾਚਾਂ,
ਉਹ ਸਾਊ ਮੈਂ ਚਾਕ। ੭੪.

Sri Satguru Jagjit Singh Ji eLibrary NamdhariElibrary@gmail.com

## ਚਿੱਚੜ ਤੇ ਵੱਛਾ

ਰਤ ਪੀਏ ਥਣ ਵਸਦਾ ਚਿੱਚੜ,
ਸਾਰ ਨ ਦੁਧ ਦੀ ਜਾਣੇ।
ਵੱਛਾ ਸਿਕਦਾ ਸਿਕਦਾ ਪਹੁੰਚਾ,
ਦੁਧ ਅੰਮ੍ਰਿਤ ਰਸ ਮਾਣੇ।
ਜੇਹੀ ਨੀਤ ਮੁਰਾਦ ਤਿਵੇਹੀ,
ਦੁਧ ਰਤ ਕੱਠੇ ਵਸਦੇ;
ਗੁਣ ਗਾਹਕ ਗੁਣ ਪਿਆ ਵਿਹਾਝੇ,
ਮੰਦਾ ਅਵਗੁਣ ਛਾਣੇ। ੭੫.

## ਦੂਣੀ ਹੋਵੇ ਲੋਅ

ਚੰਦਾ ਗਲੀ ਖਲੋਤੀਆ !
ਅਵੇ ਹੇਠਾਂ ਨਾਂਹ ਖਲੋਅ !
ਹੇਠਾਂ ਚੰਦ ਖੜੋਤਿਆ !
ਤੇਰੀ ਮੱਧਮ ਪੈਂਦੀ ਲੋਅ।
ਕੋਠੇ ਆ ਜਾ ਸੁਹਣਿਆ !
ਮਾੜੀਏ ਚੜ੍ਹੀਂ ਖਲੋਅ;
ਜਗ ਨੂੰ ਹੋਵੇ ਰੌਸ਼ਨੀ,
ਤੇਰੀ ਦੂਣੀ ਹੋਵੇ ਲੋਅ। ੭੬.

www.archive.org/details/namdhari



## ਘਟਾ ਤੇ ਚੰਦ

ਕਾਲੀਆਂ ਘਟਾਂ ਚੰਦ ਦੇ ਦੁਆਲੇ
ਉਮਡਿ ਉਮਡਿ ਚੜ੍ਹ ਆਈਆਂ,
ਕਮੀਆਂ ਵੇਖ ਧਮੂਲ ਮਚਾਈ:-
'(ਹਾਇ) ਚੰਦ ਲੁਕਾਵਣ ਆਈਆਂ।
ਰੋ ਪਈਆਂ ਓਹ ਘਟਾਂ ਕਾਲੀਆਂ,
ਚੀਰ ਕਲੇਜਾ ਕੂਕਣ:-
'ਜ਼ੁਲਫਾਂ ਬਣ ਮੁਖ ਚੰਦ ਉਦਾਲੇ
(ਅਸੀਂ) ਮੁੱਲ ਵਧਾਵਣ ਆਈਆਂ।'੭੭.

## ਹਿਮਾਲਯ

ਲੱਖਾਂ ਝੱਖਣ ਝੂਲੇ ਏਸ ਥਾਂ
ਲੱਖਾਂ ਮੀਂਹ ਵਰੱਸੇ,
ਲੱਖਾਂ ਵੇਰ ਬਰਫ ਨੇ ਪੈ ਪੈ,
ਘੁਲ, ਮੁੜ ਆ ਮੂੰਹ ਦੱਸੇ;
ਲੱਖਾਂ ਜੀਵ ਜੰਤ ਤੇ ਮਾਨੁਖ
ਆ ਇਸ ਗੋਦੀ ਖੇਲੇ,
ਖੋਜ ਕਿਸੇ ਦਾ ਦੱਸੇ ਨਾ ਪਗ
ਗੋਦ ਹਰੀ ਨਿਤ ਦੱਸੇ।੭੮.

## ਮੋਤੀ ਤੇ ਹਨੇਰੀ

ਰੌਂਸ ਉਤੇ ਚੜ੍ਹ ਬੈਠੀਆਂ, ਸਹੀਓ !
ਅੱਗੇ ਮੋਤੀ ਲਏ ਖਿਲਾਰ,
ਪ੍ਰੋਵਾਂ ਹਾਰ ਸਜਨ ਗਲ ਸੋਹੇ,
ਸਿਹਰਾ ਸੋਹੇ ਵਿਚ ਦਸਤਾਰ।
ਉਠੀ ਹਨੇਰੀ ਕਾਲੀ ਬੋਲੀ
ਚਲੀ ਉਡਾਂਦੀ ਗਰਦ ਗੁਬਾਰ,
ਮੋਤੀ ਬੀ ਉਸ ਰੇਤ ਜਾਣ ਕੇ
ਲਏ ਉਡਾ, ਕਰ ਦਿੱਤੇ ਪਾਰ। ੭੯.

## ਉੱਡਣ ਦਾ ਤਾਣ

ਚੁੰਝ ਨਾਲ ਚੋਗਾ ਚੁਣ ਚਿੜੀਆਂ
ਤੇਰੇ ਮੂੰਹ ਵਿਚ ਪਾਇਆ,
ਚੋਗੇ ਨਾਲ ਉਨ੍ਹਾਂ ਨੇ ਤੈਂ ਵਿਚ
ਤਾਣ ਉੱਡਣ ਦਾ ਲਾਇਆ,
ਖੰਭ ਹੀਨਾਂ ਵਿਚ ਬੈਠ ਤੁਧੇ ਨੇ
ਕਿਉਂ ਰਿੜ੍ਹਨਾ ਸਿਖ ਲੀਤਾ?
ਉੱਡਣ ਤਾਣ ਅਜੇ ਤੈਂ ਅੰਦਰ
ਚਹੀਏ ਉਨੂੰ ਜਗਾਇਆ। ੮੦.

## ਰੌਲਿਆਂ ਵਿਚ ਵਾਸ

ਬ੍ਰਿਛਾਂ ਉੱਤੇ ਕਾਉਂ ਬੋਲਦੇ
ਹੇਠਾਂ ਭੌਂਕਣ ਕੁੱਤੇ,
ਆਲੇ ਦੁਆਲੇ ਨੌਕਰ-ਰੌਲਾ,
ਫੇਰੀਆਂ ਪਾਣ ਦੁਲੱਤੇ*।
ਓਥੇ, ਮੇਰੇ ਸਾਂਈਆਂ ! ਮੈਨੂੰ
ਰਤਨ ਪਰੋਵਣ ਲਾਇਆ
"ਜਾਚ ਸਹਾਰੇ ਦੀ ਮੈਂ ਸਿੱਖਾਂ,
ਵਗਾਂ ਵਿਘਨ ਦੇ ਉੱਤੇ"?੮੧.

## ਪਾਰ ਨ ਪਾਇਆ ਜਾਏ

ਸਾਨੂੰ ਮਿਲੇ ਮਲਾਹ ਸਾਗਰ ਦੇ
ਜਿੰਨ੍ਹਾਂ ਕਈ ਜਹਾਜ਼ ਤਰਾਏ।
ਪਾਣੀਹਾਰ ਸਮੁੰਦਰ ਦੇ ਓ
ਗੱਲਾਂ ਕਰਨ ਹਰਾਨੀ ਛਾਏ।
ਸਾਡੀ ਸਮਝ ਅਜੇ ਕਤਰੇ ਵਿਚ,
ਪਾਰ ਪਈ ਨਹੀਂ, ਡੋਲੇ ਖਾਂਦੀ,
ਡੂੰਘ, ਲਮਾ, ਚੁੜਾ ਕੁਤਰੇ ਦਾ
ਸਾਥੋਂ ਪਾਰ ਨ ਪਾਇਆ ਜਾਏ।੮੨.

---

* ਦੋ ਲੱਤਾਂ ਵਾਲੇ=ਮਨੁਖ। ਫੇਰੀ ਵਾਲੇ ਛਾਬੜੀ ਫਰੋਸ਼ ਘੁੰਮਦੇ ਹਨ।

## ਸੇਬ ਦੇ ਲਾਲ ਲਾਲ ਛਿੱਲ, ਛਿੱਲਣ ਵਾਲੇ ਨੂੰ

ਸਾਡੇ ਚੁਹਚੁਹੇ ਰੰਗ ਨੇ ਖਿੱਚ ਪਾਈ
ਸਾਨੂੰ ਉਮਡ ਕੇ ਡਾਲੀਓਂ ਤੋੜਿਓਂ ਨੇ;
ਝੂਮੇਂ ਦੇਖ, ਸਰੂਰ ਵਿਚ ਮਸਤ ਹੋਕੇ
ਵਿਚ ਆਪੇ ਦੇ ਆਪੇ ਨੂੰ ਜੋੜਿਓ ਨੇ।
ਹੁਣ ਕਿਉਂ ਛਿੱਲਕੇ ਅਸਾਂ ਨੂੰ ਵੱਖ ਕੀਤੋ
ਸੱਟ ਘੱਤਿਓ ਤੇ ਮਨ ਮੋੜਿਓ ਨੇ,
ਕਿਹੜੇ ਸ੍ਵਾਦ ਉੱਤੋਂ ਅਰਸ਼ੀ ਸੁਆਦ ਪਹਿਲਾ
ਵਾਰ ਸੱਟਿਓ ਨੇ, ਸਾਨੂੰ ਛੋੜਿਓ ਨੇ? ੮੩.

## ਡਰ – ਖੁੱਲ੍ਹ – ਅੰਮ੍ਰਿਤ

ਜੇ ਮੈਂ ਡਰੀ ਸ੍ਵਾਦ ਤੋਂ, ਸਹੀਏ !
ਤਾਂ ਦਿਲ ਸੁੰਵਾ ਹੋਇਆ,
ਜੇ ਨਾ ਡਰੀ ਖੁੱਲ੍ਹ ਲੈ ਲੀਤੀ
ਤਾਂ ਦਿਲ ਮੈਲ ਭਰੋਇਆ,
ਮੈਲੋਂ ਬਚਾਂ, ਮਿਲੇ ਮੈਂ ਅੰਮ੍ਰਿਤ,
ਖਿੜਾਂ ਚਮਨ ਦੇ ਵਾਂਙੂ,
ਸੋ ਕੁਛ ਦੱਸ, ਦਸਾਂ ਪੰਡਤ ਤੋਂ,
ਜੀਵੇ ਜਿਉਂ ਦਿਲ ਮੋਇਆ। ੮੪.

## ਚੜ੍ਹਦੀਆਂ ਕਲਾਂ

ਆਸਾ ਦੇ ਹਥ ਨਾ ਵਿਕੇ,
ਢਵੇ ਨਿਰਾਸਾ ਨਾਹਿ।
ਆਨ ਬਣੀ ਨੂੰ ਟੱਕਰੇ,
ਬਲ ਬੁੱਧੀ ਦੇ ਰਾਹ। ੯੫.

## ਤੁਰੀ ਰਹੇ ਖੁਸ਼ਬੋ

ਫੁੱਲਾਂ ! ਡਾਲ ਸੁਹੰਦਿਆ !
ਮੁਸ਼ਕਿਐਂ ਅੱਜ ਖਲੋਇ,
ਅਤਰ ਬੂੰਦ ਕੁਈ ਛੋੜ ਜਾ
(ਤੇਰੀ) ਤੁਰੀ ਰਹੇ ਖੁਸ਼ਬੋਇ। ੯੬.

## ਨੀਚ

ਗੇਂਦ ਪਟਕਿਆਂ ਉੱਭਰੇ,
ਉਚ ਸਟਿਆਂ ਹੇਠਾਇ*।
ਨੀਚ ਸਿਧੇ ਦੁਰਕਾਰਿਆਂ,
ਪੁਚਕਾਰਜਾਂ ਵਿਚਲਾਇ। ੯੭.

* ਹੇਠ ਆਇ।

# ਹਰਿ ਰਸ ਕੀ ਪਨਿਹਾਰ

ਗਾਗਰ ਗ੍ਰਿਹ-ਜੰਜਾਰ ਕੀ
ਸਿਰ ਸੇ ਡਾਰ ਉਤਾਰ,
ਬੰਸੀ-ਧੁਨ ਸੁਨ, ਤਉ ਬਨੇ
ਹਰਿ ਰਸ ਦੀ ਪਨਿਹਾਰ। ੯੮.

# ਹਰਿ ਸੌਂ ਬਧੇ ਸਨੇਹ

*ਪ੍ਰਸ਼ਨ:-* ਮਾਨਮਤੀ ਰਾਧੇ ! ਰਚੀ
ਕਿਉਂ ਇਸ ਦੇਹ-ਸਨੇਹ?
ਦੇਹ-ਸਨੇਹ ਕੀਏ, ਸਖੀ !
ਹਰਿ ਸਿਉਂ ਖਿਸੇ* ਸਨੇਹ।

*ਉੱਤਰ:-* ਅਪਨੀ ਛਬਿ ਤੇ ਹਰਿ ਰਚੀ,
ਮੇਰੀ ਸੁੰਦਰ ਦੇਹ,
ਮੋਹਿਤ ਕਰ, ਮੋਹਿਤ ਭਇਓ
ਲਗ ਇਸ ਦੇਹ-ਸਨੇਹ।
ਹਰਿ ਸਨੇਹ ਇਸ ਦੇਹਿ ਸੌਂ,
ਤਉ ਮੁਰ ਦੇਹਿ ਸਨੇਹ।
ਯੌਂ ਸਨੇਹ ਕਿਯ ਦੇਹਿ ਸੌਂ
ਹਰਿ ਸੌਂ ਬਧੇ ਸਨੇਹ। ੯੯.

---

* ਘਟੇ, ਘਟਦਾ ਹੈ।

# ਜ਼ਹਿਰੀਲੇ ਫੁੱਲ

ਵਿਸਧਰ[1] ਸੁਹਣੇ ਫੁੱਲ
'ਵਿਸ', 'ਵਿਸਮਯ' 'ਰਸ' ਧਾਰਦੇ,
ਤੱਕਿਆਂ 'ਵਿਸਮਯ'[2] ਲਾਣ,
ਚੱਖਜਾਂ 'ਵਿਸ' ਹਨ ਚਾੜ੍ਹਦੇ। ੯੦.

# ਚਾਰ ਕੰਮਾਂ ਦਾ ਸੰਗਮ

ਜੇ ਕੰਮ ਜਹੁਰੀ ਦਾ ਦੇਣਾ ਸੀ ਤਾਂ (ਉਸ ਦੇ ਨਾਲ)
ਮੈਂ ਸਾਂਈਆਂ!
ਜੜ੍ਹੇਏ ਦਾ ਸੀ ਕਿਉਂ ਦਿੱਤਾ?
ਜੇ ਜੜੀਏ ਦਾ ਸੀ ਦੇਣਾ ਤੂੰ, ਹੇ ਮੈਂ ਸਾਈਆਂ!
ਸੁਨਾਰੇ ਦਾ ਸੀ ਕਿਉਂ ਦਿੱਤਾ?
ਸੁਨਾਰੇ ਦਾ ਜਿ ਦੇਣਾ ਸੀ ਤਾਂ, ਮੈਂ ਸਾਂਈਆਂ!
ਲੁਹਾਰਾ ਕੰਮ ਕਿਉਂ ਦਿੱਤਾ?
ਜੋ ਦਿੱਤਾ, ਵਾਹ ਵਾਹ ਸੁਹਣਾ, ਹੇ ਮੈਂ ਸਾਂਈਆਂ!
ਨਿਬਾਹ ਲਿੱਤਾ ਜੋ ਤੂੰ ਦਿੱਤਾ,
ਭੁਲਾਵੀਂ ਨਾ ਤੂੰ ਮੈਂ ਤਾਈਂ, ਮੇਰੇ ਸਾਈਆਂ!
ਨ ਮੈਂ ਭੁੱਲਾਂ ਹੋ ਦੋ-ਚਿੱਤਾ। ੯੧.

---

1. ਜ਼ਹਿਰੀਲੇ, ਵਿਹੁਲੇ।
2. ਵਿਸਮਾਦ ਲਾ ਦਿੰਦੇ ਹਨ, ਵੇਖਣ ਨੂੰ ਐਸੇ ਸੁੰਦਰ ਹਨ।

Sri Satguru Jagjit Singh Ji eLibrary NamdhariElibrary@gmail.com

# ਫਲਦਾਰ ਬ੍ਰਿੱਛ

ਮੇਰੇ ਫਲ ਮੈਂ ਆਪ ਨ ਖਾਣੇ,
ਇਨ੍ਹ ਨਾਲ ਨ ਮੇਰੇ ਰਹਿਣਾ।
ਪਕ ਪਕ ਪਾਡੇ ਹੋ ਹੋ ਸਭਨਾ
ਇਨ ਆਪੇ ਟੁਟ ਟੁਟ ਢਹਿਣਾ।
ਇਸ ਕਰਕੇ ਮੈਂ ਤੋੜਨ ਹਾਰਿਆਂ,
ਖੁਸ਼ ਹੋ ਹੋ ਕੇ ਨਹੀਂ ਰੋਕਾਂ
ਦਾਤਾ ਹੋਰ ਕੋਈ ਹੈ ਲੋਕੋ !
(ਮੈਂ) ਦਿੱਤਾ ਦੇਣਾ, ਖੁਸ਼ ਹੋ ਬਹਿਣਾ। ੯੨.

# ਟੁੱਟੀ ਹੋਈ ਕਲੀ

ਕਿਸੇ ਖਿੜਨ ਤੋਂ ਪਹਿਲਾਂ ਹੀ ਤੋੜ ਲੀਤਾ
ਸਾਡੀ ਬੰਦ ਹੀ ਬੰਦ ਖੁਸ਼ਬੋ ਰਹਿ ਗਈ,
ਖਿੜਕੇ ਦੱਸਣਾ ਸੀ, ਖਿੜਿਆ ਵੇਖਣਾ ਸੀ,
ਦਿਲ ਉਮੰਗ ਜੋ ਸੀ, ਅੰਦ੍ਰੇ ਸੋ ਰਹਿ ਗਈ,
ਕੱਢਣ ਪਿਛਲੀਆਂ ਹਸਰਤਾਂ ਆਏ ਹੈਸਾਂ
ਹੋਰ ਦੂਣੀਆਂ ਸਗੋਂ ਲੈ ਨਾਲ ਚੱਲੇ,
ਤੋੜਨ ਵਾਲਿਆ ! ਤੇਰੇ ਕੀ ਹੱਥ ਆਇਆ?
ਦੁਨੀਆਂ ਖੇੜਿਆਂ ਦੀ ਦੁਖ ਪ੍ਰੋ ਹੋ ਗਈ। ੯੩.

# ਜਿੰਦ ਤੇ ਸਰੀਰ

ਤੇਰੀ ਦੇਹ ਮਡੋਲੀ, ਸੁਹਣਿਆ !
ਤੂੰ ਛਡ ਜਾਣੀ ਸਪ ਕੁੰਜ ਜਿਉਂ।
ਪਰ ਜਦ ਤਕ ਵਸਨੈਂ ਏਸ ਵਿਚ
ਰਖ ਇਸਨੂੰ ਸੁਸਥ ਸੁਰੰਗ ਜਿਉਂ।
ਇਹ ਇਕ ਮਿਕ ਹੋਕੇ ਵਰਤਦੇ
ਦੁਖ ਸਾਂਝੇ 'ਜਿੰਦ' 'ਸਰੀਰ' ਦੇ;
ਤੂੰ ਦੇਹ ਨਹੀਂ ਪਰ ਦੇਵਤੇ
ਇਸ ਦੇਹੀ ਦੀ ਕਰਦੇ ਮੰਗ ਕਿਉਂ? ੯੪.

# ਜਿੰਦ ਤੁਲੇ ਜਿੰਦ ਨਾਲ

ਚੜ੍ਹੀ 'ਸੁੰਦਰੀ' ਤੋਲਨੀ[1]
ਦੇਣ ਲਈ ਤੁਲਦਾਨ,
ਖਾਲੀ ਛਾਬੇ[2] ਲਗ ਗਿਆ
'ਸੁੰਦਰ' ਜੀ ਦਾ ਧਜਾਨ,
ਪਲੜੇ ਪੂਰੇ ਤੁਲ ਰਹੇ,
ਹੋ ਰਹੇ ਲੋਕ ਹਰਾਨ :
ਜਿੰਦ ਤੁਲੇ ਜਿੰਦ ਨਾਲ ਹੈ,
ਜਿੰਦ ਦਏ ਜੀਅਦਾਨ। ੯੫

---

1. ਤੱਕੜੀ ਉਤੇ। 2. ਪਲੜੇ।

Sri Satguru Jagjit Singh Ji eLibrary NamdhariElibrary@gmail.com

# ਵਿਤ

ਰਾਜੇ ਦੇ ਘਰ ਜੀਵ ਜੁ ਆਈ
ਸਭ ਨੂੰ ਗਏ ਪਰਵਾਨੇ:
'ਹਰ ਘਰ ਵਿਚ ਇਕ ਜਾਂਵੀ ਉਤਰੇ
ਰੱਖੋ ਕਰ ਸਨਮਾਨੇਂ।
ਮੂਰਖ ਮੁਨਸ਼ੀ ਬਿਜੜੇ ਨੂੰ ਬੀ
ਘਲ ਦਿਤੇ ਬੁਲਵਾਨੇ
ਬਿਜੜੇ ਉੱਤਰ ਘਲਿਆ: 'ਰਾਜਾ !
ਵਿਤ ਮੇਰਾ ਕਰ ਧਜਾਨੇ,
''ਜੁਗਨੂੰ' ਜਾਂਵੀ ਮੈਂ ਘਰ ਘੱਲੋ
ਰੱਖੂੰ ਕਰ ਸ਼ਦਿਆਨੇਂ।੯੬.

# ਡਾਢੇ ਨਾਲ ਮੇਲ

ਭੇਂ ਦੀਆਂ ਤਾਰਾਂ ਦੇਖ ਰੱਸਿਆਂ
ਸੁਨਿਹਾ ਏਹ ਘਲਾਯਾ :
'ਤੁਸੀਂ ਅਸਾਂ ਦੀ ਜਾਤ, ਇਕੇਰਾਂ,
ਚਹੀਏ ਮੇਲ ਮਿਲਾਯਾ
ਭੇਂ ਤਾਰਾਂ ਸੁਣ ਕੰਬੀਆਂ ਥਰ ਥਰ
ਡਾਢੀ ਸੋਚ ਕਰਾਈ,
ਮੁੜਕੇ ਲੁਕੀਆਂ ਭੇਂ ਅੰਦਰੇ
ਸੰਕਟ ਸਿਰੋਂ ਟਲਾਯਾ।੯੭.

# ਖੁਸ਼ੀ ਵਿਚ ਖੁਸ਼ੀ

ਖੁਸ਼ੀ ਤੁਸਾਨੂੰ ਦੇਖਣ ਖ਼ਾਤਰ
ਸੀ ਅਸਾਂ ਸੁਗਾਤ ਘਲਾਈ,
ਐਪਰ ਸਗਾਵੀਂ ਮੋੜ ਭੇਜਕੇ
ਹੈ ਖੁਸ਼ ਤੁਸਾਂ ਚਿਤ ਆਈ;
ਘੱਲਕੇ ਖੁਸ਼ੀ ਅਸੀਂ ਸਾਂ ਹੋਏ
ਤੁਸੀਂ ਲੈਕੇ ਖੁਸ਼ ਨ ਹੋਏ,
ਜਿਸ ਗੱਲੇ ਖੁਸ਼ ਤੁਸੀਂ ਹੋਏ ਹੋ
ਅਸਾਂ ਉਸ ਵਿਚ ਖੁਸ਼ੀ ਮਨਾਈ।.੯੮.

# ਆਂਦਰਾਂ ਠਰ ਰਹੀਆਂ

ਬਕਰੀ ਨਾਲ ਪਠੋਰੀ
ਚੀਣਾ ਚਰ ਰਹੀਆਂ,
ਹਰਿਆ ਹਰਿਆ ਚੀਣਾ
ਦੋਵੇਂ ਚਰ ਰਹੀਆਂ;
ਚਰਦਿਆਂ ਬੁਥੀ ਚਾਣ
ਨਜ਼ਰਾਂ ਲੜ ਰਹੀਆਂ;
ਪਵੇ ਅਰੀਮੀ ਧੂਹ
ਆਂਦਰਾਂ ਠਰ ਰਹੀਆਂ। ੯੯.

# ਰਜ਼ਾਈ ਇਨਸਾਨ ਨੂੰ

ਨਾ ਮੈਂ ਨਿੱਘੀ, ਨਾ ਮੈਂ ਤੱਤੀ,
ਨਾ ਮੈਂ ਠੰਢੀ ਠਾਰ,
ਤੂੰ ਨਿੱਘਾ, ਨਿੱਘਾਂ ਦਾ ਸਾਂਈਂ,
ਨਿੱਘਾਂ ਦਾ ਦਾਤਾਰ।
ਜੇ ਤੂੰ ਮੈਨੂੰ ਅੰਗ ਲਗਾਵੇਂ
ਤਾਂ ਮੈਂ ਨਿੱਘੀ ਹੋਵਾਂ,
ਨਿੱਘਿਆਂ ਕਰਾਂ, ਦਿਆਂ ਪਰ ਤੈਨੂੰ
ਤੇਰੀ ਦਾਤ ਸੰਮ੍ਹਾਰ।੧੦੦.

# ਸੰਗੀਤਕ ਠੰਢ

*ਲਾਲੀ :-* ਲਬ ਯਾਕੂਤ ਤੁਧੇ ਦੇ ਦਿੱਸਣ
ਤ੍ਰੇਹਾਂ ਵਾਲੇ, ਪਜਾਰੇ?
ਕੀ ਪੀਓਗੇ, ਸ਼ਰਬਤ ਮਿੱਠੇ,
ਅਰਕ ਗੁਲਾਬ ਸੁਆਰੇ?
ਕਿਓੜਾ, ਬੇਦਮੁਸ਼ਕ ਕਿ ਸੰਦਲ
ਬਰਫੀਂ ਰਖ ਰਖ ਠਾਰੇ?

*ਲਾਲ :-* ਲਬਾਂ ਤਿਹਾਇਆਂ ਨੂੰ, ਸੁਣ ਸਜਨੀ
ਸੰਗੀਤਕ ਰਸ ਠਾਰੇ।੧੦੧.

# ਬੁਝਾਰਤ

ਘਰ ਊਦਾ, ਤ੍ਰੈ ਨਰ ਵਿਚ ਪੀਲੇ,
ਤ੍ਰੈ ਵਿਚ ਰੱਤੀਆਂ ਨਾਰਾਂ,
ਘਰ ਢੈਂਦਾ, ਨਰ ਡਿਗ ਡਿਗ ਜਾਂਦੇ;
ਪਰ ਓ ਮੁਸ਼ਕੀਆਂ ਨਾਰਾਂ-
ਦੇਸ਼ ਦੇਸ਼ ਘਰ ਘਰ ਜਾ ਫਿਰਦੀਆਂ,
ਸਿਰ ਠਾਕੁਰ ਦੇ ਚੜ੍ਹਦੀਆਂ;
ਮੱਥੇ ਲਗ ਲਗ ਸ਼ੋਭਾ ਦੇਂਦੀਆਂ,
ਦਿਲ ਨੂੰ ਦੇਣ ਹੁਲਾਰਾਂ*। ੧੦੨.

# ਸੁਹਾਵੀ ਛੁਹ

ਸੁਣ ਗੁਲਾਬ ! ਅਸਾਂ ਲੰਘਦਜਾਂ ਲੰਘਦਜਾਂ
ਛੁਹ ਤੇਰੀ ਕੁਝ ਲੈ ਲਈ ਏ,
ਰੂਪ ਰੰਗ ਦੀ ਆਭਾ ਪਜਾਰੀ
ਦਿਲ ਸਾਡੇ ਤੇ ਪੈ ਗਈ ਏ।
ਰੰਧ ਸੁਰੀਧੀ ਪਜਾਰੀ ਪਜਾਰੀ
ਖੇੜਾ ਸਿਰ ਨੂੰ ਦੇ ਗਈ ਏ;
ਤੁਸੀਂ ਝੁਮੰਦੇ, ਉਸੀ ਤਰ੍ਹਾਂ
ਜਿੰਦ ਸਾਡੀ ਲਹਿਰੇ ਲੈ ਰਹੀ ਏ। ੧੦੩.

---

* ਉੱਤਰ : ਕੇਸਰ ਦਾ ਫੁੱਲ।

Sri Satguru Jagjit Singh Ji eLibrary NamdhariElibrary@gmail.com

# ਕੱਟੇ ਫੁੱਲ

ਪ੍ਰਸ਼ਨ :- ਫੂਲਦਾਨ ਵਿਚ ਕੱਟੇ ਫੁੱਲ ਵੀ
ਹਸਦੇ ਹਸਦੇ ਦਿਸਦੇ,
ਮਰਨ ਤੀਕ ਖੇੜਾ ਹਨ ਰਖਦੇ,
ਨਾ ਰੋਂਦੇ ਨਾ ਫਿਸਦੇ;
ਕੀਹ ਕਾਰਣ ਦਿਲਗੀਰ ਨ ਹੁੰਦੇ,
ਖੇੜਾ ਵੰਡਦੇ ਟੁਰਦੇ ?

ਉੱਤਰ :- ਵਿਛੁੜੇ ਨਹੀਂ ਜੀਉਣ ਦੇ ਦਾਤਿਓਂ,
ਖਿੜੇ ਆਸਰੇ ਜਿਸਦੇ। ੧੦੪.

# ਆਪ ਛੁਪਾਵਣ

ਤਰਬੂਜ਼ ਤੋਂ ਪੁੱਛ :-

ਅੰਦਰੋਂ ਲਾਲ ਗੁਲਾਲ ਹੈਂ ਸੁਹਣਿਆਂ ਵੇ !
ਬਾਹਰੋਂ ਸਬਜ਼ੀ ਕਿਉਂ ਧਾਰਨ ਕੀਤੀਆ ਤੈਂ?

ਉੱਤਰ :-

ਅਪਣਾ ਆਪ ਬਚਾਵਣੇ ਖ਼ਾਤਰੇ ਨੀ !
ਏ 'ਦੋ-ਰੰਗੀਆਂ' ਆਪ ਤੇ ਲੀਤੀਆਂ ਮੈਂ।
ਐਪਰ ਅੰਦਰ ਜਦ ਲਾਲ ਗੁਲਾਲ ਹੋਵੇ
ਛਪ ਸਕੇ ਨ ਲਓ ਹਜ਼ਾਰ ਤਰਲੇ,
ਤਾਂ ਬੀ ਬਣੇ ਨ ਆਪ ਜਣਾਵਣਾ ਨੀਂ,
ਦੁਾਲੇ ਰੱਖੀਆਂ ਸਬਜ਼ੀਆਂ ਸੀਤੀਆਂ ਮੈਂ। ੧੦੫.

# ਨੇਕੀ ਕਰਨੀ

'ਨੇਕੀ ਕਰਨੀਂ' 'ਨੇਕੀ ਕਰਨੀਂ'
ਬਾਣ ਧੁਰਾਂ ਨੇ ਪਾਈ,
ਬਦੀ ਕਰਨ ਦੀ ਜਾਚ, ਸੁਹਣਿਆਂ !
ਤੈਂ ਬਖ਼ਰੇ ਨਾਂ ਆਈ।
ਰੰਨਾ, ਦੇਖ: ਨਪੀੜਿਆ ਜਾਂਦਾ
ਦਾਨ ਮਿਠਾਈ ਕਰਦਾ,
ਚੰਦਨ, ਦੇਖ: ਕੁਹਾੜੇ ਨੂੰ ਬੀ
ਛੁਹ ਸੁਗੰਧਿ ਦੀ ਲਾਈ। ੧੦੬.

# ਇਕ ਪ੍ਰਸ਼ਨ

ਚੂੜਾ ਪਹਿਨ ਫਬਾਈਆਂ ਬਾਹਾਂ,
ਗਲ ਸੁਹਾਗ ਦੇ ਪਾਸਾਂ;
'ਚੂੜਾ ਸ਼ਗਨ ਨਿਸ਼ਾਨ ਸੁਹਾਗਣ',
ਕੂੜ ਨਹੀਂ ਵਿਚ ਮਾਸਾ।
ਬਾਹਾਂ ਜਦ ਸੁਹਾਗ ਗਲ ਪਾਈਆਂ,
ਸ਼ਹੁ ਨੂੰ ਚੁਭੀਆਂ ਬਾਂਹੀਂ,
ਸ਼ਹੁ ਦੀ ਖੁਸ਼ੀ ਕਿ ਫਬਨ ਬਾਂਹ ਦੀ,
ਕਿਹੜਾ ਰੱਖਾਂ ਪਾਸਾ ?੧੦੭.

## ਅਸਲੀਅਤ ਦੀ ਦੂਲਹਨ

ਅੱਧੀ ਰਾਤ ਜਾਗਿਆ ਮੁਰਸ਼ਿਦ (ਸੁਹਣਾ)
ਸਾਨੂੰ ਟੁੰਬ ਜਗਾਵੇ :
ਗਾਫ਼ਲ ! ਇਹ ਜਾਗਣ ਦਾ ਵੇਲਾ
ਜੋ ਤੂੰ ਨੀਂਦ ਗਵਾਵੇਂ,
'ਅਸਲੀਅਤ ਦੀ ਦੂਲਹਨ' ਤਕ ਖਾਂ
ਬੇ-ਨਕਾਬ ਹੋ ਰਹੀ ਹੈ,
ਘੁੰਡ ਜੁ ਸੂਰਤ ਜ਼ਾਹਰੀ ਵਾਲਾ,
ਇਸ ਵੇਲੇ ਪਈ ਚਾਵੇ। ੧੦੮.

## ਭੋਜ ਪੱਤ੍ਰ ਦਾ ਬ੍ਰਿੱਛ

ਜਦੋਂ ਸੁਰਸਤੀ ਅਰਸ਼ੋਂ ਆਕੇ
ਵਿਦਜਾ ਪਰਗਟ ਕੀਤੀ,
ਤੂੰ ਸ਼ੀਸ਼ਾ ਸੈਂ ਜਿਸ ਦੇ ਉੱਤੇ
ਪਰੀ ਉਤਾਰ ਓ ਲੀਤੀ,
ਸਦੀਆਂ ਰਿਹਾ ਨੂਰ ਦਾ ਦਾਤਾ
ਦਿਲ ਦਿਮਾਗ ਰੁਸ਼ਨਾਂਦਾ,
ਕਦੇ ਹਸਾਨ ਜਤਾਯਾ ਨਾ ਤੂੰ
ਚੁੱਪ ਮੁਹਰ ਮੂੰਹ ਸੀਤੀ। ੧੦੯.

## ਨਾਮ-ਨਸ਼ਾ; ਮਾਨ- ਨਸ਼ਾ

'ਨਾਮ-ਨਸ਼ੇ' ਤੋਂ ਮਨ੍ਹਾ ਕਰ,
'ਮਾਨ-ਨਸ਼ਾ' ਖ਼ੁਦ ਪੀਇ,
ਕਾਜ਼ੀ ਸ਼ਰਾ ਮਨਾਵਦਾ,
ਕਿਵੇਂ ਨ ਮਾਵੇ ਜੀਇ। ੧੧੦.

## ਦਰਵੇਸ਼*

ਤੂੰ ਦਰਵੇਸ਼, ਲਟਕ 'ਦਰ' ਨਾਲੇ,
ਦਰ ਅਪਣੇ ਦੇ ਸਾਂਈਂ,
ਸਿਰ ਤੇਰੇ ਵਿਚ ਦਰ ਸੋਹਣੇ ਦਾ,
ਤੂੰ ਬੀ ਵੱਸ ਇਸ ਥਾਂਈਂ।
ਗੁਜ਼ਰ ਨ ਗ਼ੈਰ ਕਿਸੇ ਦਾ ਇਸ ਥਾਂ,
ਲਟਕ ਲਟਕ ਲਿਵ ਲਾਈਂ।
ਇਸ ਦਰ ਤੋਂ ਨਾਂ ਦੂਰ ਪਲਾਈਂ,
ਪਲਮਿਆ ਰਹੀਂ ਸਦਾਈਂ। ੧੧੧.

---

* ਫ਼ਾਰਸੀ ਦਾ ਪਦ 'ਦਰਵੇਸ਼' ਅਸਲ ਵਿਚ 'ਦਰਵੇਜ਼' ਸੀ ਜੋ 'ਦਰ ਆਵੇਜ਼' ਤੋਂ ਬਣਿਆ ਹੈ। ਇਸ ਦੇ ਅਰਥ ਹਨ ਬੂਹੇ ਨਾਲ ਲਟਕਿਆ। ਜੋ ਮਨੁਖ ਦੇ ਬੂਹੇ ਨੂੰ ਚੰਬੜਿਆ ਓਹ ਭਿਖਮੰਗਾ ਤੇ ਜੋ ਰੱਬ ਦੇ ਦਰ ਨੂੰ ਚੰਬੜਿਆ ਓਹ ਕਾਮਲ ਫਕੀਰ, ਪੂਰਨ ਸੰਤ। ਰੱਬ ਦੇ ਦਰ ਨੂੰ ਚੰਬੜਨਾ ਹੈ ਸਿਮਰਨ ਵਿਚ ਜੁੜਨਾ ਤੇ ਯਾਦ ਵਿਚ ਸਾਵਧਾਨ ਰਹਿਣਾ।

Sri Satguru Jagjit Singh Ji eLibrary NamdhariElibrary@gmail.com

# ਜ਼ਰਾ ਸੰਭਲਕੇ

ਅਰਬੀ ਦੇ ਪੱਤੇ, ਜਿਨ੍ਹਾਂ ਉਤੇ ਤ੍ਰੇਲ ਜਲ ਬਿੰਦੂ ਖਿਲਰ ਮੋਤੀਆਂ ਵਾਂਙੂ ਚਮਕ ਰਹੇ ਸਨ, ਸੁੰਦਰੀ ਨੂੰ :-

ਅਨੀ ਸੁਹਣੀ ਸਜਾਦੀਏ ਰੰਗ ਕੁੜੀਏ !
ਜ਼ਰਾ ਸੰਭਲਕੇ ਲੰਘਣਾ ਅਸਾਂ ਕੋਲੋਂ।
ਮੋਤੀ ਵਰਸ ਪਏ ਅਸਾਂ ਤੇ ਅਰਸ਼ ਉੱਤੋਂ,
ਸੁੱਚੇ ਆਬ ਦੇ, ਪਰੇ ਜੋ ਮੁੱਲ ਤੋਲੋਂ।
ਪੱਲਾ ਛੁਹਿਆ ਜੇ ਤੁਸਾਂ ਦਾ ਅਸਾਂ ਤਾਂਈਂ
ਏ ਮੀਨਾ ਬਜ਼ਾਰ 'ਧਰਿ-ਖ਼ਾਕਿ' ਰੁਲਸੀ;
ਜ਼ਰਾ ਵਿੱਥ ਤੇ ਖੜੇ ਹੋ ਦਰਸ ਲੈ ਲਓ,
ਟਿਕ ਜਾਓ, ਡੁਲਾਓ ਨ ਆਪ ਡੋਲੋ। ੧੧੨.

# ਗਗਨੀ ਤੀਰ

ਕਿਸੇ ਨ ਢੁੰਡੀ ਕੂੰਜ,
ਕੂੰਜ ਢੈ ਪਈ ਉਡੱਦੀ,
ਵਿੱਚ ਅਕਾਸ਼ਾਂ ਗੂੰਜ
ਤੀਰ ਕੁਈ ਗਗਨੀ ਵੱਜਾ।
ਤੀਰ ਨ ਦਿੱਸੇ ਘਾਉ
ਲੱਗ ਕੇ ਤੁਰ ਗਿਆ ਕਿੱਥੇ,
ਕਿਸੇ ਨ ਤਕਿਆ ਦਾਉ
ਲਾਇ ਵਾਹੇਂਦੜ ਲੁਕਿਆ। ੧੧੩.

# ਉਮਰ ਖ਼ਿਆਮ ਦੀ ਨਸੀਹਤ

੧. ਦਿਆਂ ਨਸੀਹਤ ਇੱਕ ਮੈਂ
ਸੁਣੇਂ ਜਿ ਮਨ ਚਿਤ ਲਾਇ,
ਰੱਬ, ਲਈ ਤੂੰ ਕਪਟ ਦਾ
ਜਾਮਾਂ ਗਲ ਨਾਂ ਪਾਇ।
ਸਦਾ ਲਈ ਪਰਲੋਕ ਹੈ,
ਇਹ ਦੁਨੀਆਂ 'ਇਕ ਦੰਮ',
'ਦੰਮ' ਲਈ ਤੂੰ ਸਦਾ ਦਾ
ਦੇਸ਼ ਨ ਵੇਚ ਗੁਆਇ। ੧੧੪.

੨. ਰਸਤੇ ਵਿਚ ਐਦਾਂ ਤੁਰੀਂ
ਕਰੇ ਨ ਕੋ ਪਰਣਾਮ,
ਲੋਕਾਂ ਵਿਚ ਐਦਾਂ ਰਹੀਂ
ਊਧਮ ਨਾਂਹਿ ਮਚਾਣ।
ਜੇ, ਮੰਦਰ ਨੂੰ ਜਾਹਿ ਤੂੰ
ਐਦਾਂ ਜਾਂਵੀਂ ਨੀਉਂ
ਅੱਗੇ ਸੱਦ ਬਿਠਾਣ ਨਾਂ
ਚੌਧਰ ਗਲੇ ਨ ਪਾਣ। ੧੧੫.

Sri Satguru Jagjit Singh Ji eLibrary NamdhariElibrary@gmail.com

## ਦੇਵੀ ਸੁੰਦਰਤਾ

ਸੁਹਣਿਆਂ ਦਾ ਇਹ ਹੱਕ ਹੈ
ਉਹ ਪੂਜੇ ਜਾਣ,
ਵੱਸੇ 'ਦੇਵੀ ਸੁੰਦਰਤਾ'
ਤਿਨ੍ਹ ਮੰਦਰ ਆਣ।
ਸਾਥੋਂ 'ਦੇਵੀ ਸੁੰਦਰਤਾ'
ਰਹਿ ਦੂਰੋ ਦੂਰ,
ਸਾਨੂੰ ਜੇ ਕੁਈ ਪਜਾਰਦਾ
ਇਹ 'ਉਸ' ਦੀ ਸ਼ਾਨ। ੧੧੬.

## ਚਿੱਟਾ ਨੂਰ

ਗੁਣਹੀਣੇ ਦੀ ਨਿਰਗੁਣ ਪਦ ਤੇ
ਹੋ ਨ ਸਕੇ ਅਪੜੰਨ,
ਇਸ ਪਦ ਤੇ ਜੇ ਪਹੁੰਚਣ ਚਾਹੇਂ
ਹੋ ਸਰਵ ਗੁਣਾਂ ਸੰਪੰਨ।
ਸਤ ਰੰਗ ਕੱਠੇ ਹੋਣ ਤਾਂ ਬਣਦਾ
ਬੇ ਰੰਗ ਚਿੱਟਾ ਰੰਗ,
ਐਵੇਂ ਬੇ-ਰੰਗ ਨੂਰ ਜੁ ਚਿੱਟਾ
ਹੋ ਨ ਸਕੇ ਉਤਪੰਨ। ੧੧੭.

# ਕੋਮਲ ਉਨਰ ਗੁੰਗਾਕਿ ਬੋਲਦਾ?

'ਕੋਮਲ' ਉਨਰ ਗੁੰਗ ਹੈਂ ਕਹਿੰਦੇ :
ਨਾ ਸੁਣ ਸਕੇ ਨ ਬੋਲ ਕਹੇ,
ਕਦਰ ਪਾਇ ਜੋ ਸਮਝੇ ਇਸ ਨੂੰ
ਉਹ ਬੋਲੇ ਇਸ ਭੇਤ ਲਹੇ,
'ਗੁੰਗ ਹੁਨਰ' ਸੱਚ, ਪਰ ਜਦ ਕੋਈ
ਘੁੰਡੀ ਇਸ ਦੀ ਖੋਹਲ ਲਏ,
ਤਦੋਂ ਉਨਰ ਵਿਚ ਲੁਕਿਆ ਮਾਨੁਖ
ਮੂੰਹ ਚੜ੍ਹ ਆਪੇ ਬੋਲ ਪਏ। ੧੧੮.

# ਛੂਹੀ ਮੂਹੀ ਬੂਟੀ *

੧. ਛੂਹੀਆਂ ਮੂਹੀਆਂ ਬੂਟੀਆਂ
ਗਮਲੇ ਬੈਠੇ ਲਾ,
ਪੁੱਟਣ ਨੂੰ ਜੀ ਨਾ ਕਰੇ
ਰੱਖਣ ਕਠਨ ਬੜਾ।
੨. ਛੂਹੀ ਮੂਹੀ ਬੂਟੀ, ਕੁੜੀਏ !
ਹਥ ਲਾਇਆਂ ਮੁਰਝਾਵੇ,
ਘੀਏ ਦੇ ਫੁਲ ਵਾਂਙੂ ਕੀਤਿਆਂ
ਉਂਗਲ ਦੇ ਕੁਮਲਾਵੇ। ੧੧੯.

---

* ਲਾਜਵੰਤੀ।

# ਕਾਹ ਕੁਆਰੀ

(*Maiden's Hair Fern*)

ਵਾਹ ਵਾ ਤੇਰੇ ਲੰਮੇ ਲੰਮੇ
ਕਾਲੇ ਕਾਲੇ ਵਾਲ !
ਪ੍ਰੋਤੇ ਪਏ ਪੰਨਿਆਂ ਦੇ
ਸਾਵੇ ਪੱਤਾਂ ਨਾਲ;
ਲਟਕਨ ਲਟਬਾਉਰੇ
ਲੜਿੱਕਿਆਂ ਦੇ ਹਾਲ।
ਬੁੱਢੀ ਨਹੀਂ ਜੁਆਨ ਨਹਿ,
ਸਦਾ ਦਿੱਸੇਂ ਬਾਲ,
ਕੁਆਰ ਗੋਦ ਖੇਲੇਂ ਮਨੋਂ
ਪਰਨੀ ਕੁਆਰ ਨਾਲ,
ਹਰੀ ਭਰੀ ਹਰੀ ਭਰੀ
ਖੇਡੇਂ ਪੌਣ ਨਾਲ,
ਇੱਕੋ ਰੰਗ, ਇੱਕੋ ਰੂਪ,
ਸਾਵੀ ਸਾਰਾ ਸਾਲ।
ਹਰੀ ਭਰੀ, ਹਰੀ ਭਰੀ
ਸਾਵੀ ਸਾਰਾ ਸਾਲ। ੧੨੦.

# ਨੂਰੀ ਦਰਸ਼ਨ

*ਪ੍ਰਸ਼ਨ :-*

ਸੁਣ ਸੁਹਣੇ ! ਤੂੰ ਢਲ ਗਿਆਂ ਉਮਰੋਂ
ਮੱਥਾ ਪਰ ਚਮਕੰਦਾ ਏ,
ਧੌਲੇ ਹੋ ਗਏ ਕੇਸ਼ ਤੇ ਦਾੜ੍ਹਾ
ਨੂਰ ਨੈਣ ਦਮਕੰਦਾ ਏ,
ਵਾਜ ਤੇਰੀ ਭਰਵੀਂ ਤੇ ਗੋਰੀ
ਮੋਇਆਂ ਨੂੰ ਜਿੰਦ ਪਾਂਦੀ ਏ,
ਸੂਰਤ ਤੇਰੀ ਐਲੀ ਮੌਲੀ
(ਪਰ) ਸੁਹਜ ਸੁਹਜ ਵਿਗਸੰਦਾ ਏ?

*ਉੱਤਰ :-*

ਸੁਣ ਗਭਰੂ ! ਮੈਂ ਤੇਰੀ ਉਮਰੇ
ਨਿਜ ਬਲ ਤਈਂ ਸੰਭਾਲਿਆ ਹੈ,
ਊਰਧ-ਗਾਮੀ ਹੋ ਉਸ ਮੱਥੇ
ਤੇਜ ਇਕ ਸੁਹਣਾ ਲਾ ਲਿਆ ਹੈ,
ਨੈਣੀਂ ਜੋਤ ਭਰੀ ਹੈ ਉਸਨੇ,
ਗੌਰਵ ਬਾਣੀ ਲਾਇਆ ਸੂ,
ਸਿਰ ਨੂੰ ਵਿੱਚ ਸਰੂਰਾਂ ਰੱਖੇ
ਚਰਨੀਂ ਕਦੇ ਛੁਹਾ ਲਿਆ ਹੈ। ੧੨੧.

Sri Satguru Jagjit Singh Ji eLibrary NamdhariElibrary@gmail.com

## ਐਉਂ ਕਰ, ਐਉਂ ਨਾ ਕਰ

ਪਾਂਧੇ ਦੇ ਘਰ ਦੁਆਲੇ ਜੰਗਲ
ਕੰਡਿਆਂ ਸੂਲਾਂ ਭਰਿਆ,
ਫੂਕ ਫੂਕ ਕੇ ਕਦਮ ਧਰਦਿਆਂ
ਕੰਡਾ ਜਾਂਦਾ ਪੁੜਿਆ।
'ਐਉਂ ਕਰ' ਤੇ 'ਐਉਂ ਨਾਂ ਕਰ' ਕੂਕੇ
ਕੂਕ ਕੂਕ ਕੰਨ ਖਾਵੇ
ਨਾ ਕੁਛ ਅਪਣਾ ਬਣਿਆਂ ਪਾਂਧੇ,
ਨਾ ਜਗ ਦਾ ਕੁਛ ਸਰਿਆ।
ਪਿਛਲੇ ਪੈਰੀਂ ਤੈਥੋਂ ਮੁੜਦਿਆਂ
ਇਕ ਭੋਲਾ ਦਿਸ ਆਇਆ
ਵਾਂਙ ਗੁਲਾਬ ਸੁਹਲ ਤੇ ਸੁਹਣਾ
ਖਿੜ ਖਿੜ ਹਾਸਾ ਲਾਇਆ,
ਪੈਲ ਪਾਉਂਦੇ ਬੱਦਲ ਵਾਂਢੂ
ਚਮਕਾਰੇ ਪਿਆਂ ਮਾਰੇ,
ਛਾਉਂ ਓਸਦੀ ਜਿੰਦਾਂ ਪਾਵੇ,
ਛਹਿਬਰ ਦੇਸ ਵਸਾਇਆ। ੧੨੨

# ਨਾਜ਼ਰ

*ਤ੍ਰੀਮਤ -*

ਨਾਰੀ ਬੁਰੀ ਨ ਆਖ ਵੇ !
ਬੁਰੀ ਮਰਦ ਦੀ ਤੱਕ.

*ਮਰਦ -*

'ਮਰਦ ਤੱਕ' ਨਹੀਂ ਬੁਰੀ ਨੀਂ !
ਬੁਰੀ ਨਾਰਿ ਦੀ ਅੱਖ।

*ਤ੍ਰਿਆਕਲ -*

ਬੁਰਿਆਈ ਹੈ ਹੋਰਥੇ,
'ਤਕਣੀਂ' ਬੁਰੀ ਨ 'ਅੱਖ'
ਉਂਗਲ ਦੂਹਾਂ ਦਿਖਾਲਦਾ
ਤੀਆ ਖੜੋਤਾ ਵੱਖ।
ਨਾਉਂ ਉਹਦਾ 'ਸ਼ੈਤਾਨ' ਹੈ
ਬੁਰਾ ਓਸ ਨੂੰ ਲੱਖ।

*ਸਾਈਂ ਲੋਕ -*

ਬੁਰਾ ਨ ਕਹੁ ਤੂੰ ਕਿਸੇ ਨੂੰ
ਨਜ਼ਰ ਸਾਹਿਬ ਤੇ ਰੱਖ।
'ਨਿਯਤ ਬੁਰੀ' ਸ਼ੈਤਾਨ-ਮਾਂ
ਇਸ ਨੂੰ ਲਈਏ ਡੱਕ।
ਵਿੱਚ ਨਜ਼ਾਰਿਆਂ ਤੱਕੀਏ
'ਨਾਜ਼ਰ ਕਰੇ ਝਮੱਕ'। ੧੨੩.

Sri Satguru Jagjit Singh Ji eLibrary NamdhariElibrary@gmail.com

# ਮੁਰਸ਼ਿਦ ਕਿ ਸ਼ਾਗਿਰਦ

ਤੂੰ ਭਾਲ ਕਰੇਂਦੈ ਮੁਰਸ਼ਿਦ ਦੀ
ਮੁਰਸ਼ਿਦ ਨੂੰ ਹੇਠ ਲਗਾਵਣ ਨੂੰ,
ਚੜ੍ਹ ਉੱਤੇ ਅੱਡੀ ਲਾਵੇਂ ਤੂੰ
ਰੁਖ਼ ਅਪਣੇ ਰਾਸ ਚਲਾਵਣ ਨੂੰ;
ਕਰ ਲਾਦੂ ਕਿੱਲੇ ਬੰਨ੍ਹ ਲਵੇਂ
ਜਦ ਲੋੜ ਪਵੇ ਛਟ ਪਾਵਣ ਨੂੰ
ਹਾਂ, 'ਜੀ ਜੀਂ ਪੱਠੇ ਪਾਵੇਂ ਤੂੰ,
ਇਸ ਮੁੱਲੋਂ ਭਾਰ ਉਠਾਵਣ ਨੂੰ।
ਰੁਖ਼ ਤੇਰਾ ਨਿਉਂ ਨਾ ਚੱਲਣ ਦਾ
ਨਹੀਂ ਵਾਦੀ ਕਿਹਾ ਕਮਾਵਣ ਦੀ;
ਭੁਲ ਅਪਣੀ ਤੱਕਣ ਬਾਣ ਨਹੀਂ,
ਨਹਿੰ ਤਾਕਤ ਜਰਨੇ ਕਾਵੜ ਦੀ।
ਨਹਿੰ ਹਿੰਮਤ ਦਾਰੂ ਖਾਣੇ ਦੀ
ਪਥ ਪਾਲ ਪ੍ਰਹੇਜ਼ ਨਿਭਾਵਣ ਦੀ;
ਨਹੀਂ ਸਾਰ ਆਪਣੀ ਪੀੜਾ ਦੀ
ਨਹਿ ਜਾਚ ਵੈਦ ਰੀਝਾਵਣ ਦੀ।
ਤੂੰ ਢੂੰਡ ਸ਼ਗਿਰਦ ਰਸ਼ੀਦ ਕੁਈ
ਛਡ 'ਮੁਰਸ਼ਿਦ ਭਾਲ' ਭੁਲਾਵਣ ਓ!
ਕੁਈ ਮੁਰਦੇ ਜਾਲ ਫਸਣ ਤੇਰੇ
ਬੂ ਤ੍ਰੁੱਕੀ ਸਿਰੇ ਚੜਾਵਣ ਓ।

ਨਹਿੰ ਜੀਂਦੇ ਫਸਦੇ ਜਾਲ ਕਿਸੇ
ਨਿਤ ਗਗਨ ਉਡਾਰੀ ਲਾਵਣ ਓ
ਓ ਪੰਛੀ ਮੰਦਰ ਮੌਲਾ ਦੇ,
ਨਾ ਤੀਰ ਨ ਗੋਲੀ ਖਾਵਣ ਓ। ੧੨੪.

## ਦੰਭੀ ਗੁਰੂ ਮਤਲਬੀ ਚੇਲੇ

ਤੂਤ ਉਤੇ ਤੋਤਾ ਸੀ ਬੈਠਾ,
ਭਉਰਾ ਉਡਦਾ ਆਇਆ।
ਲਾਲ ਚੁੰਝ ਤੋਤੇ ਦੀ ਤਕਕੇ,
ਭਉਰੇ ਦੇ ਮਨ ਆਇਆ :
'ਕੇਸੂ ਲਹ ਲਹ ਕਰਦਾ ਹੈ ਏਂ
ਰਸ ਲੈਣੇ ਨੂੰ ਧਾਇਆ।
ਤੋਤੇ ਉਸ ਨੂੰ ਤੂਤ ਜਾਣ ਕੇ,
ਮੂੰਹ ਵਿਚ ਛੇਤੀ ਪਾਇਆ।
ਭੌਰੇ ਡੰਗ ਮਾਰਿਆ ਤੋਤੇ,
ਤੜਫ ਮੂੰਹੋਂ ਸਟ ਪਾਇਆ,
ਚੁੰਝ-ਚੱਕ ਖਾ ਭਉਰਾ ਘਾਇਲ,
ਢਹਿ ਧਰਤੀ ਤੇ ਆਇਆ।
ਦੇਖ ਦੁਖੀ ਦੋਹਾਂ ਨੂੰ ਤਦ ਹੀ,
ਦਾਨੇ ਦੇ ਦਿਲ ਆਇਆ :
'ਦੰਭੀ ਗੁਰੂ ਮਤਲਬੀ ਚੇਲੇ,
ਐਉਂ ਹੀ ਹੈ ਦੁਖ ਪਾਇਆ।' ੧੨੫.

# ਸੁਖ ਸਬੀਲੀ ਦੀ ਜਾਚ

ਅਕਲਾਂ ਵਾਲੇ ਸਾਰੇ ਸੋਹਣੇ
ਘੋੜੇ ਅਕਲ ਦੁੜਾਵਨ,
ਇਕ ਤੋਂ ਇਕ ਅੱਗੇ ਵਧ ਵਧ ਕੇ
ਟੁੱਲੇ ਸੋਚ ਲਗਾਵਨ।
ਦੁਖ ਇਨਸਾਨੀ ਹਰਨੇ ਤਾਂਈਂ
ਕਾਢੋ ਕਾਢ ਕਢਾਵਨ ;
ਕਾਢਾਂ ਟੁਰਨ ਫਿਸਲ ਪਰ ਜਾਵਨ
ਦੁਖ ਸਗੋਂ ਵਧਦੇ ਜਾਵਨ।
ਮੇਰੇ ਲਾਲਨ ਰਮਜ਼ ਇਕ ਸੱਟੀ ;
'ਬਿੱਲੀ ਅੰਦਰੋਂ ਕੱਢੋ,
'ਮੈਂ ਮੇਰੀ ਦੀ ਖ਼ੁਦਗ਼ਰਜ਼ੀ ਨੂੰ
ਵਰਤੋਂ ਵਿੱਚੋਂ ਛੱਡੋ।
'ਸਰਬਤ ਦਾ ਇਕ ਭਲਾ ਚਿਤਾਰੋ
ਰਹੋ ਨ ਅੱਡੋ ਅੱਡੋ;
'ਸੁੱਖ ਸਬੀਲੀ ਜਗ ਵਿਚ ਵਰਤੇ
ਆਪ ਪਾਓ ਸੁਖ ਵੰਡੋਂ। ੧੨੬.

# ਨਿਤਾਣੀ ਫੁੱਲ ਪੰਖੜੀ

ਫੁਲ ਪੰਖੜੀ ਦਾ ਡੇਰਾ ਸਿਰ ਬਨ ਦੇ ਸੁਹਣਿਆਂ ਤੇ,[1]
ਯੱਗ ਵੇਦੀਆਂ ਦੀ ਚਰਨੀਂ ਇਸ ਨੂੰ ਲਿਆ ਬਹਾਈਏ।
ਵਹਿੰਦੇ ਜਲਾਂ ਦੇ ਸੀਨੇ ਚੁੰਮ ਚੁੰਮ ਕੇ ਨਾਲ ਤਿਲਕਣ,
ਯਾ ਬਾਗ਼ ਦੀ ਹਰੀ ਭੋਂ ਇਸ ਨੂੰ ਲਿਟਾ ਸੁਆਈਏ।
ਮਿਲ ਚਾਂਦਨੀ ਨੂੰ ਹੱਸੇ, ਅੱਖ ਸੂਰ ਤੇ ਟਿਕਾਵੇ,
ਰੁਮਕੇ ਹਵਾ ਦੇ ਨਾਲੇ ਚਾ ਏਸ ਨੂੰ ਖਿਡਾਈਏ[2]।
ਤੇਰਾ ਵਜੂਦ ਸੋਹਲ, ਤੂੰ ਹੈਂ ਨਿਤਾਣ ਪੱਤੀ,
ਦੁਧ ਫੂਲ ਦਲ ਦਾ ਮੇਲਾ ਵੱਲ ਕੀਕਰਾਂ ਸਿਖਾਈਏ;[3]
ਫੁਲ ਪੰਖੜੀ ਹੋ ਤਕੜੀ, ਜਾਇਆ ਕਿਤੇ ਨ ਕਰ ਤੂੰ !

*ਪੰਖੜੀ ਦਾ ਜੁਆਬ :-*

ਵੀਰਾ ! ਜੇ ਬਲ ਰਖਾਈਏ ਤਾਂ ਜਾਣ ਤੋਂ ਰਹਾਈਏ। ੧੨੭.

---

1. ਬਨ ਦੇ ਸੁਹਣੇ ਸਾਵੇ ਬੂਟਿਆਂ ਦੇ ਸਿਰ ਉੱਤੇ।
2. ਭਾਵ ਫੁਲ ਪੰਖੜੀ ਤਾਂ ਐਸੀਆਂ ਸੁਹਾਉਣੀਆਂ ਥਾਵਾਂ ਤੇ ਰਖਣ ਯੋਗ ਹੈ, ਪਰ ਲੋਕੀ ਤੋੜ ਤੋੜ ਆਪਣੇ ਗਲੀਂ ਸਿਹਰੇ ਪਾ ਪਾ ਵੈਰਾਨ ਕਰਦੇ ਹਨ।
3. ਇਸ਼ਾਰਾ ਗੁਰੂ ਨਾਨਕ ਦੇਵ ਜੀ ਦੀ ਮੁਲਤਾਨ ਯਾਤ੍ਰਾ ਵਲ ਜਾਪਦਾ ਹੈ ਕਿ ਕਿਵੇਂ ਗੁਰੂ ਨਾਨਕ ਦੇਵ ਜੀ ਨੇ ਦੁਧ ਦੇ ਭਰੇ ਕਟੋਰੇ ਉਤੇ ਫੁੱਲ ਪੰਖੜੀ ਤਾਰਕੇ ਆਪਣੇ ਫੁੱਲ ਪੰਖੜੀ ਜੈਸੇ ਹਲਕੇ, ਸੁਖਦਾਈ ਤੇ ਸੁਗੰਧਤ ਜੀਵਨ ਦੀ ਮਿਸਾਲ ਦਿੱਤੀ ਸੀ, ਤਿਵੇਂ ਲੋਕਾਂ ਨੂੰ ਇਹ ਵੱਲ ਕਿਵੇਂ ਸਿਖਾਈਏ ਕਿ ਫੁੱਲ ਪੰਖੜੀ ਤਾਂ ਪਵਿਤ੍ਰ ਦੁੱਧ ਉਤੇ ਤਰਨ ਵਾਲੀ ਸ਼ੈ ਹੈ, ਇਸ ਨੂੰ ਨਾ ਤੋੜੋ ਨਾ ਵੈਰਾਨ ਕਰੋ।

# ਕੰਡਾ ਤੇ ਬੁਲਬੁਲ

ਕੰਡਾ:- ਮੇਰੇ ਹੱਥ ਜਿ ਅੱਲਾ ਮੀਆਂ
ਲੰਮੇ ਹੋਰ ਬਣਾਂਦਾ,
ਗੁਲ ਦੇ ਨੇੜੇ ਆਈਓਂ ਬੁਲਬੁਲ !
ਪੱਲੂ ਪਕੜ ਬਹਾਂਦਾ;
ਦਿਲ ਤੇਰੇ ਵਿਚ ਨੋਕ ਚੋਭ ਕੇ
ਖੂਨੀ ਫੁੱਲ ਖਿੜਾਂਦਾ,
'ਇਸ਼ਕ ਇਸ਼ਕ' ਕੂਕਣ ਦਾ ਬੁਲਬੁਲ !
ਤੈਨੂੰ ਮਜ਼ਾ ਚਖਾਂਦਾ।

ਬੁਲਬੁਲ:- ਅੱਲਾ ਨੂੰ ਜੇ ਇਵੇਂ ਭਾਂਵਦੀ
ਉਜ਼ਰ ਨ ਹੁੰਦਾ ਕਾਈ,
ਦਿਲ ਵਿਚ ਕਰਕ ਕਿ ਦਿਲ ਵਿਚ ਕੰਡਾ
ਜੋ ਪੁੜਦਾ ਸੁਖਦਾਈ;
ਇਸ਼ਕ ਸ਼ਰਾਬ ਜਦੋਂ ਪੀ ਲੀਤੀ,
ਫਿਰ ਪੀੜੋਂ ਕੀਹ ਡਰਨਾ,
ਝੱਲਿਆਂ ਪੀੜ ਨਸ਼ਾ ਵਧ ਚੜ੍ਹਦਾ
ਲਾਇ ਸੋ ਰਹੇ ਅਤਾਈ*। ੧੨੮.

---

* ਭਾਵ ਜੋ ਪੀੜ ਕਿਸੇ ਨੂੰ ਲਾਵੇ ਉਹ ਇਸ਼ਕ ਸ਼ਰਾਬ ਤੋਂ ਅਣਜਾਣ ਯਾ ਖ਼ਾਲੀ ਰਹਿੰਦਾ ਹੈ।
ਅਤਾਈ=ਹੁਨਰ ਵਿਚ ਕੱਚਾ, ਬੇਖ਼ਬਰ।

Sri Satguru Jagjit Singh Ji eLibrary NamdhariElibrary@gmail.com

# ਢੋਲਨ ਬਾਗੇ ਆਇਆ

ਅਜ ਢੋਲਨ ਬਾਗੇ ਵਿਚ ਆਇਆ,
ਸਾਨੂੰ ਸਹੀਆਂ ਸੱਦ ਬੁਲਾਇਆ।
ਬਾਗੇ ਦੇ ਵਿਚ ਪੀਂਘਾਂ ਪਈਆਂ,
ਝੂਟ ਰਹੀਆਂ ਸਨ ਸੋਹਣੀਆਂ ਸਹੀਆਂ।
ਪੀਂਘਾਂ ਸਾਰੀਆਂ ਵਿੱਚ ਹੁਲਾਰੇ,
ਝੂਟੇ ਦੇ ਰਹੇ ਢੋਲਨ ਪਜਾਰੇ।
ਪੀਂਘ ਪੀਂਘ ਨੂੰ ਧੱਕੇ ਮਾਰੇ,
ਘੂਕਣ ਪੀਂਘਾਂ ਏਸ ਸਹਾਰੇ।
ਦੇਖੋ ਢੋਲਨ ਹੁਣ ਕੀ ਕਰਦਾ,
ਪੈਰ ਇਕ ਪੀਂਘੇ ਆਪ ਬੀ ਧਰਦਾ।
ਘੂਕਾਂ ਦੇਂਦਾ ਲਚਕਾਂ ਭਰਦਾ,
ਜਿਵੇਂ ਕੁਈ ਅਸਮਾਨੀਂ ਤਰਦਾ।
ਪੀਂਘ ਘੁਕੀ ਕੇ ਲਚਕੀ ਇਉਂ,
ਪੈਰ ਅਕਾਸ਼ੀ ਲੱਗੇ ਜਿਉਂ।
ਸਹੀਆਂ ਹੋ ਹੋ ਅਚਰਜ ਤੱਕਣ,
ਪਰ ਕੁਛ ਕਹਿਣੋਂ ਝੱਕਣ, ਜੱਕਣ।
ਪਲੋ ਪਲੀ ਵਿਚ ਪੀਂਘ ਘੁਕੇਂਦੀ,
ਵਿੱਚ ਅਕਾਸ਼ਾਂ ਜਾਇ ਉਡੇਂਦੀ।
ਕੀ ਦੇਖਣ ਇਕ ਪੀਂਘ ਅਕਾਸ਼ੀ,
ਸਤਰੰਗ ਵਾਲੀ ਗਗਨ ਪ੍ਰਕਾਸ਼ੀ।

ਵਿਚ ਬਦਲਾਂ ਦੇ ਪੀਂਘ ਏ ਘੂਕੇ,
ਢੋਲਣ ਦਿਆਂ ਹੁਲਾਰੀਂ ਸ਼ੂਕੇ।
ਏਸ ਪੀਂਘ ਨੂੰ ਝੂਟੇ ਢੋਲਣ,
ਸਹੀਆਂ ਤੱਕ ਬਝੱਕ ਅਬੋਲਨ। ੧੨੯.

## ਰਮਜ਼ ਫ਼ਕੀਰੀ

ਟਹਿਕਣ ਟਹਿਕਣ ਟਹਿਕਣ ਵੋ!
ਵਾਂਙ ਫੁਲਾਂ ਦੇ ਟਹਿਕਣ ਵੋ;
ਪਰ ਪਹਿਲੋਂ ਸਹਿਕਣ ਸਹਿਕਣ ਵੋ।
ਬਿਨ ਨੀਰ ਤ੍ਰਿਖਾ ਜਿਉਂ ਸਹਿਕਣ ਵੋ।
ਚਹਿਕਣ ਚਹਿਕਣ ਚਹਿਕਣ ਵੋ,
ਚਿੜੀਆਂ ਵਾਂਙੂ ਚਹਿਕਣ ਵੋ;
ਪਰ ਪਹਿਲੋਂ ਤ੍ਰਹਿਕਣ ਤ੍ਰਹਿਕਣ ਵੋ,
ਜਿਉਂ ਕੜਕ ਪਈ ਤੋਂ ਤ੍ਰਹਿਕਣ ਵੋ।
ਮਹਿਕਣ ਮਹਿਕਣ ਮਹਿਕਣ ਵੋ,
ਵਾਂਙ ਅਤਰ ਦੇ ਮਹਿਕਣ ਵੋ;
ਪਰ ਪਹਿਲੋਂ ਦਹਿਪਣ ਦਹਿਪਣ ਵੋ,
ਜਿਉਂ ਤਾਉ ਅਗਨਿ ਦਾ ਦਹਿਪਣ ਵੋ। ੧੩੦

Sri Satguru Jagjit Singh Ji eLibrary NamdhariElibrary@gmail.com

# ਟਿਕਾਣਾ

ਟੋਲਿਆ ਟਿਕਾਣਾ ਕਿਨਾਰੇ ਸਮੁੰਦਰ,
ਪਰਬਤ ਦੀ ਟੀਸੀ ਤੇ ਥਲਿਆਂ ਦੇ ਖੁੰਦਰ,
ਬਨਾਂ ਦੇ ਵਿਚਾਲੇ ਤੇ ਡੂਗਰ ਦੀ ਕੰਦਰਿ
ਸੁਹਣਜਾਂ ਦੀ ਛਾਵੇਂ, ਪਜਾਰਜਾਂ ਦੇ ਮੰਦਿਰ
ਚੰਚਲ ਮਨਾ ! ਟਿਕਜੋਂ ਕਿਸੇ ਨ ਟਿਕਾਣੇ
ਫਿਰਦਾ ਰਿਹੋ ਟੋਲ ਕਰਦਾ ਦਰੋ ਦਰ।
ਝਾਤੀ ਜਿ ਮਾਰੇਂ ਤੂੰ ਅਪਣੇ ਹੀ ਅੰਦਰ
ਓਹੋ ਹੀ ਹੈ ਤੇਰਾ ਅਬਿਚਲੀ ਮੰਦਰ।
ਮਨ ਦਾ ਟਿਕਾਣਾ, ਹਾਂ ਮਨ ਦਾ ਹੀ ਕੇਂਦਰ,
ਬਾਹਰ ਟਿਕਾਣਾ ਨ, ਬਣ ਜਾ ਚਹਿ ਇੰਦਰ। ੧੩੧.

# ਉੱਚਾ ਉੱਠ

ਜਿਸ ਥਾਂ ਉਤੇ ਜੋ ਕੁਛ ਹੈ ਤੂੰ
ਇਸ ਨੂੰ ਸਜਾਣ ਸਿਆਨੇ !
ਉਠ ਉੱਚਾ ਹੁਣ ਏਸ ਥਾਂਉਂ ਤੋਂ
ਬੇਹਦ ਉੱਚ ਠਿਕਾਨੇ।
ਹੇਠਾਂ ਵੱਲ ਨ ਤੱਕੀਂ ਸੁਹਣੇ !
ਬੇਹਦ ਹੇਠ ਡੂੰਘਾਈਆਂ
ਚੜ੍ਹ ਉੱਪਰ ਤੂੰ, ਚੜ੍ਹ ਉੱਪਰ ਤੂੰ,
ਸਾਵਧਾਨ ਰਹਿ ਦਾਨੇ ! ੧੩੨.

# ਕੋਈ

ਅੱਜ ਦੇ ਹਨ ਸਾਰੇ, ਕੱਲ੍ਹ ਦਾ ਹੈ ਕੋਈ,
ਦੁਖਾਂ ਦੇ ਆਇਆਂ ਝੱਲਦਾ ਹੈ ਕੋਈ।
ਦੌਰ-ਪਿਆਲੇ ਤੇ ਝੁਰਮਟ ਆ ਪੈਂਦੇ,
ਬਿਸਤਰ ਦਾ ਪਾਸਾ ਮੱਲਦਾ ਹੈ ਕੋਈ।
ਜੰਮਦੇ ਹਨ ਸਾਰੇ ਜੰਮਦਾ ਹੈ ਕੋਈ;
ਦੰਮ ਦੇ ਹਨ ਸਾਰੇ ਦੱਮ ਦਾ ਹੈ ਕੋਈ।
ਮਿਲਦੇ ਹਨ ਸਾਰੇ, ਮਿਲਦਾ ਹੈ ਕੋਈ,
ਮੂੰਹ ਦੇ ਹਨ ਸਾਰੇ, ਦਿਲ ਦਾ ਹੈ ਕੋਈ। ੧੩੩,

ਇਸ ਕਵਿਤਾ ਵਿਚ ਕੋਈ ਪੀੜ੍ਹਾ ਹੈ ਜੋ ਆਪਣਾ ਅਸਰ ਕੀਤੇ ਬਿਨਾਂ ਨਹੀਂ ਰਹਿ ਸਕਦੀ, ਇਕ ਚਿਤਾਵਨੀ ਹੈ ਜੋ ਹਰ ਇਕ ਮਨੁੱਖ ਦੇ ਕੰਨਾਂ ਵਿਚ ਪੁੱਜਣੀ ਚਾਹੀਦੀ ਹੈ ਤੇ ਇਸਦੀ ਥੋੜੀ ਜਿਹੀ ਚੋਭਵੀਂ ਪੀੜਾ ਮਿੱਠੀ ਮਿੱਠੀ ਕਸਕ ਦਾ ਸੁਆਦ ਚਖਣਾ ਹਰ ਇਕ ਨੂੰ ਚਾਹੀਦਾ ਹੈ।

ਅਰਥ :- ਅੱਜ ਦੇ (ਜਦ ਕਿ ਜਗਤ ਦੇ ਸਾਰੇ ਪਦਾਰਥ ਮਨੁੱਖ ਨੂੰ ਪ੍ਰਾਪਤ ਹਨ ਤਾਂ) ਸਾਰੇ (ਲੋਕ ਮਿਤ੍ਰ ਸਹਾਇਕ ਤੇ ਆਪਣੇ 'ਅਪਨੇਂ') ਹਨ, ਕੱਲ (ਜਦ ਕੋਈ ਕਸ਼ਟਣੀ ਆ ਵਾਪਰੀ ਯਾ ਕੋਈ ਲੋੜ ਆ ਬਣੀ ਜਦੋਂ ਇਸ ਪਾਸੋਂ ਉਨ੍ਹਾਂ ਮਿਤ੍ਰਾਂ ਨੂੰ ਖੁਆਉਣ ਪਿਲਾਉਣ ਵਾਲੇ ਪਦਾਰਥ ਲੋਪ ਹੋ ਗਏ ਫਿਰ ਉਪਰਲੇ ਸੱਜਣਾਂ ਮਿਤ੍ਰਾਂ ਤੇ ਆਪਣਿਆਂ ਵਿਚੋਂ) ਕੋਈ ਹੀ ਨਿਤਰੇਗਾ, (ਬਹੁਤੇ ਕੰਡ ਵਲਾ ਜਾਣਗੇ : ਕਿਉਂਕਿ) ਦੁਖਾਂ ਦੇ ਆਇਆਂ ਕੋਈ ਕੋਈ ਹੀ ਨਿਭਦਾ ਹੈ। ਪਿਆਲੇ ਦੇ ਦੌਰ ਵੇਲੇ (ਜਦ ਖਾਣ ਪੀਣ ਨੂੰ ਸਭ ਕੁਝ ਪ੍ਰਾਪਤ ਹੈ ਤਾਂ ਚੁਫੇਰੇ

ਖੁਸ਼ਾਮਦੀਆਂ ਦੇ) ਝੁਰਮਟ ਆ ਪੈਂਦੇ ਹਨ, (ਪਰ ਔਖੀ ਵੇਲੇ ਦਾ ਯਾਰ) ਕੋਈ ਹੀ ਹੈ (ਜੋ ਖੇਚਲ ਵੇਲੇ, ਰੋਗੀ ਦੇ) ਬਿਸਤਰ ਦਾ ਪਾਸਾ (ਸਹਾਇਤਾ ਤੇ ਹਮਦਰਦੀ ਹਿਤ) ਮੱਲਕੇ ਬੈਠਦਾ ਹੈ। ਜਗਤ ਦੀਆਂ ਸਾਰੀਆਂ (ਚੀਜ਼ਾਂ : ਪਸ਼ੂ, ਪੰਛੀ, ਮਨੁੱਖ, ਗਰੀਬ ਅਮੀਰ) ਜੰਮਦੇ ਤਾਂ ਹਨ (ਪਰ ਇਨਸਾਨੀ ਖ਼ਸਲਤਾਂ ਵਾਲਾ ਇਨਸਾਨ) ਕੋਈ ਹੀ ਜੰਮਦਾ ਹੈ (ਨਹੀਂ ਤਾਂ ਪਸ਼ੂ ਬ੍ਰਿਤੀ ਹੀ ਪ੍ਰਧਾਨ ਹੈ)। ਇਨ੍ਹਾਂ ਦੋ ਤੁਕਾਂ ਵਿਚ ਇਕ ਹੋਰ ਕਟਾਖਜ ਬੀ ਹੈ ਤੇ ਉਹ ਇਹ ਹੈ :- (ਜਿਤਨੇ ਬੀ ਦਿਸਦੇ ਹਨ ਓਹ) ਸਾਰੇ (ਐਸੇ ਕੰਮ ਕਰ ਰਹੇ ਹਨ ਕਿ ਉਨ੍ਹਾਂ ਨੂੰ) ਯਮ ਦੇ (ਸਪੁਰਦ ਹੋਣ ਵਾਲੇ ਕਿਹਾ ਜਾ ਸਕਦਾ ਹੈ, ਪਰ ਐਸਾ) ਕੋਈ ਕੋਈ ਜੰਮਦਾ ਹੈ (ਜੋ ਫਿਰ ਮਰਦਾ ਨਹੀਂ, ਆਪਣੇ ਨਾਮ ਨੂੰ ਅਮਰ ਤੇ ਅਪਣੀ ਆਤਮਾਂ ਨੂੰ ਅਕਲੰਕ ਲੈ ਜਾਂਦਾ ਹੈ)। ਪੈਸੇ ਦੇ ਯਾਰ ਤਾਂ ਸਾਰੇ ਹਨ (ਪਰ ਤੇਰੇ) ਸਰੀਰ ਯਾ ਵਜੂਦ ਦਾ (ਦਿਲੀ ਯਾਰ) ਕੋਈ ਹੀ ਹੈ (ਕਿਉਂਕਿ ਜਗਤ ਤੋਲਦਾ ਹੈ ਇਸ ਪਰਖ ਤੋਂ ਕਿ ਕਿਸੇ ਦੇ ਪੱਲੇ ਕੀਹ ਹੈ, ਨਾ ਇਸ ਤੋਂ ਕਿ ਕਿਸੇ ਵਿਚ ਗੁਣ ਕਿਤਨੇ ਹਨ, ਤੇ ਉਸ ਦਾ ਵਜੂਦ ਜਗਤ ਲਈ, ਭਾਈ ਚਾਰੇ ਲਈ ਕਿੰਨਾ ਸੁਖਦਾਈ ਹੈ)। (ਵਾਕਫ, ਆਸ਼ਨਾ, ਦੋਸਤ ਬਣਕੇ ਤਾਂ) ਹਰ ਕੋਈ (ਤੁਸਾਂ ਨੂੰ) ਮਿਲੇਗਾ (ਪਰ ਇਨ੍ਹਾਂ ਨਾਵਾਂ ਹੇਠ ਐਸਾ) ਕੋਈ (ਵਿਰਲਾ ਹੀ) ਮਿਲੇਗਾ (ਕਿ ਜੋ ਆਪਾ ਵਾਰ ਦੋਸਤੀ ਨਿਬਾਹ ਜਾਵੇ)। ਹਾਂ, ਮੂੰਹ ਦੇ (ਮ੍ਰਿਤ ਤਾਂ) (ਸਾਰੇ ਬਣ ਬੈਠਦੇ) ਹਨ (ਪਰ) ਦਿਲ ਦਾ (ਮਿਤ੍ਰ) ਕੋਈ (ਵਿਰਲਾ ਹੀ ਬਣਦਾ ਹੈ)।

Sri Satguru Jagjit Singh Ji eLibrary NamdhariElibrary@gmail.com

# ਪਿੰਜਰਿਓਂ ਛੁੱਟੀ ਬੁਲਬੁਲ

(ਖੁੱਲ੍ਹ ਦੀ ਖੁਸ਼ੀ)

ਹੈਂ! ਕਿੰਵ? ਕਿਵੇਂ? ਓ ਫਿਰ ਲਹਿਰਾਂ!
ਉਹ ਮਿੱਠੀਆਂ ਠੰਢੀਆਂ ਫਿਰ ਨਹਿਰਾਂ!
ਉਹ ਸ਼ਾਖ ਸੁਹਾਵੀ, ਫੁਲ ਟਹਿਣੀ,
ਉਹ ਪੀਂਘ ਝੁਮੰਦੜੀ ਫਲ-ਟਹਿਣੀ।
ਕੀ ਸਚ ਮੁਚ ਖੁੱਲ੍ਹ-ਵਿਚ ਪਹੁੰਚ ਪਈ?
ਕੀ ਸਚ ਮੁਚ ਬੰਦੀ ਨਹੀਂ ਰਹੀ?
ਮੈਂ ਕਿੰਵ, ਕਿਵੇਂ ਬਨ ਆਇ ਗਈ?
ਹਾਂ ਪੌਣ ਝੁਲੰਦੜੀ! ਦੱਸ ਸਹੀ!
ਕਿੰਵ ਖੰਭਾਂ ਸੰਦੀ ਡੋਰ ਕਟੀ?
ਕਿੰਵ ਪੇਟੀ 'ਬੱਝੀ-ਪੇਟ' ਹਟੀ?
ਕਿੰਵ ਦੱਸ, ਸਖੀ! ਪਹੁ ਪੰਧ ਛੁਟੇ?
ਕਿੰਵ ਬੰਦੀ ਵਾਲੇ ਬੰਦ ਟੁਟੇ?
ਕਿੰਵ ਢਿਲਕੀ ਗਿੱਚੀ ਜੰਦਰੇ ਦੀ?
ਕਿੰਵ ਖੁੱਲ੍ਹ ਗਈ ਤਾਕੀ ਪਿੰਜਰੀ ਦੀ?
ਕਿੰਵ ਗ਼ਾਫ਼ਿਲ ਹੋ ਸੱਯਾਦ ਪਿਆ?
ਕਿੰਵ ਲਗ ਅਜ ਮੇਰਾ ਦਾਉ ਗਿਆ?
ਕਿੰਵ ਸੁੱਤਾ ਹੀਆ ਜਾਗ ਪਿਆ?
ਕਿੰਵ ਖੰਭਾਂ ਵਿਚ ਭਰ ਤਾਣ ਗਿਆ?
ਮੈਂ ਉੱਡੀ ਕਿੰਵ? ਕਿੰਵ ਡਿੱਗ ਨ ਪਈ?

ਕਿੰਵ ਖੁੱਲ੍ਹ ਵਲੈਤੀਂ ਪਹੁੰਚ ਗਈ?
ਹਾਂ, ਦੱਸ ਲਡਿੱਕੜੀ ਪੌਣ ਸਖੀ!
ਹਾਂ ਦੱਸ ਸਖੀ! ਤੂੰ ਸਦਾ ਸੁਖੀ!

ਕੀ ਸੁਪਨਾ ਨਹੀਂ? ਮੈ ਜਾਗ ਰਹੀ?
ਕੀ ਬਨ ਵਿਚ ਗਾਉਂ ਸੁਹਾਗ ਰਹੀ?
ਹੈਂ ਖੁੱਲ੍ਹ ਮਿਲੀ, ਬਨ ਰਾਗ ਮਿਲੇ!
ਹਾਂ ਅਪਣੇ ਦਿਲ ਦਿਲਬਾਗ਼ ਮਿਲੇ।
ਮੈਂ ਸਚਮੁਚ ਨੈਣੀਂ ਦੇਖ ਰਹੀਂ?
ਪ੍ਰਿਯ ਅਪਣੇ ਨੂੰ ਅਵਰੇਖ ਰਹੀਂ?
ਸਚ ਮਿਲ ਪਏ ਮਿਲ ਪਏ ਮਿਲ ਪਏ ਹੋ।
ਮੁੜ ਮੇਰੇ ਲਈ ਸਚ ਖਿੜ ਪਏ ਹੋ? ੧੩੪.

## ਨਿੰਮ੍ਰਤਾ ਤੇ ਹੈਂਕੜ

*ਸੋਰਠਾ –*

ਹੋਇ ਰਹੀਆਂ ਹੈਰਾਨ,
ਟਿੰਡਾਂ ਦੀ ਗਤਿ ਦੇਖਕੇ,
ਨੀਵੀਆਂ ਜਾ ਭਰ ਜਾਣ,
ਉੱਚੀਆਂ ਜਾ ਜਾ ਸਖਣੀਆਂ। ੧੩੫.

# ਨੈਣ ਬਿਦੋਸ਼ੇ

ਨੈਣੀ ਅਕਸ ਨਕਸ਼ ਦੇ ਪੈਕੇ ਦਿਲ ਦੇ ਵਿਚ ਜਾ ਬਹਿੰਦੇ
ਦਿਲ ਦੋਸ਼ੀ ਠਹਿਰਾਵੇ ਨੈਣਾਂ, ਜਦ ਖਲਬਲ ਵਿਚ ਪੈਂਦੇ।
ਕਈ ਵੇਰ ਇਸ ਖਲਬਲ ਨੇ ਹਨ ਬੜੇ ਉਪੱਦਰ ਕੀਤੇ
ਨੈਣਾਂ ਦੇ ਸਿਰ ਜ਼ੁਲਮ ਕਹਿਰ ਦੇ ਕਈ ਵੇਰ ਹਨ ਬੀਤੇ :-
ਬਿਲੁ ਮੰਗਲ ਨੇ ਘਾਬਰ ਐਦਾਂ ਅਪਣੇ ਨੈਣ ਕਢਾਏ
ਦਿਲ ਦੇ ਅਕਸ ਪੈਣ ਦੇ ਰਸਤੇ ਜੋਰੀ ਬੰਦ ਕਰਾਏ,
'ਸੁੰਦਰੀ-ਚਰਨ-ਅਕਸ' ਇਕ ਵੇਰੀ ਸੰਤ ਸੁਹਾਵੇ ਵੱਜਿਆ
ਦੋਸ਼ੀ ਜਾਣ ਦੀਦਿਆਂ ਤਾਂਈਂ ਦਰਸ ਤੀਆ ਦਾ ਵਰਜਿਆ।
ਟਾਲਸਟਾਇ ਜਦੋਂ ਘਬਰਾਇਆ, ਦੋਸ਼ੀ ਸੁੰਦਰੀ ਜਾਣੀ,
'ਤੀਯ-ਵਿਰੋਧੀ ਲੇਖ' ਲਿਖੇ ਤੇ ਦਿਲ ਦੀ ਕੁਲਫ਼ਤ ਛਾਣੀ।
ਰਤੀਨਾਥ ਨੇ ਸ਼ਿਵ ਨੈਣਾਂ ਵਿਚ ਅਕਸ ਜਦੋਂ ਸੀ ਪਾਇਆ,
ਨੈਣ ਤੀਸਰਾ ਖੋਲ੍ਹ ਸ਼ਿਵਾਂ ਨੇ ਅਗਨੀ ਮੀਂਹ ਵਸਾਇਆ।
ਮਾਰ ਮਾਰ ਸ਼ੁਹਦੇ ਨੂੰ ਸ਼ੁਅਲੇ ਅੰਗ ਦਰਗੰਧ ਸਭ ਕੀਤੇ।
ਹੁਇ ਅਨੰਗ ਉਸ ਹੁਸਨ ਅੰਦਰੇ ਰੂਪ ਅਰੂਪੀ ਲੀਤੇ।
ਬਾਬਾ ਤਾਹਰ ਨੈਣਾਂ ਹੱਥੋਂ ਰੋਇਆ, ਧੂਮ ਮਚਾਈ,
ਆਖੇ : 'ਨੈਣਾਂ ਰਸਤੇ ਪੈਂਦੇ, ਨਕਸ਼ ਦਿਲੇ ਵਿਚ ਜਾਈ;
ਨਸ਼ਤਰ ਮਿਲੇ ਤੇ ਨੈਣ ਕਢਾਈਂ, ਕੋਏ ਕਰ ਲਾਂ ਸੁਥਰੇ,
ਮਨ ਮੰਦਰ ਮੇਰੇ ਦੇ ਅੰਦਰ ਨਕਸ਼ ਨ ਫਿਰ ਕੁਈ ਉਤਰੇ।

ਇਹ ਕੁਛ ਦੇਖ ਤਜਰਬੇ ਪਿਛਲੇ ਮਨ ਅੰਦਰ ਇਹ ਆਈ :-
ਜਨਮੋਂ ਜਿਨ੍ਹੇ ਨ ਦੀਦੇ ਪਾਏ ਉਸ ਨੂੰ ਪੁਛੀਏ ਜਾਈ।
ਹੋ ਬੀਤਿਆਂ ਦੀ ਗਲ ਬਾਤ ਏ ਸੂਰਦਾਸ ਇਕ ਤਾਂਈਂ
'ਨੈਣਾਂ ਹਥੋਂ ਤੰਗ ਹੋਇਆਂ ਦੀ' ਵਿਥਿਆ ਸੱਭ ਸੁਣਾਈ;
ਪੁਛਿਆ :- ਤੇਰੇ ਨੈਣ ਸੱਜਣਾ ! ਨਕਸ਼ ਪੈਣ ਦੇ ਰਸਤੇ,
ਕੁਦਰਤ ਨੇ ਹਨ ਬੰਦ ਰਹਾਏ, ਪੈਣ ਨ ਕੋਈ ਫਸਤੇ।
ਮਨ ਮੰਦਰ ਤੇਰਾ, ਮੈਂ ਜਾਣਾ, ਨਕਸ਼ੋਂ ਨਿਰਮਲ ਰਹਿੰਦਾ,
ਨਿਰਮਲ ਸੁਖ ਦੇ ਵਿਚ ਤੂੰ ਟਿਕਦਾ, ਲਹਿਰ ਰਹਿਤ ਹੋ ਬਹਿੰਦਾ।

ਬੰਦ ਦੀਦਿਆਂ ਤੋਂ ਉਹ ਸੁਹਣਾ ਸਦਾ-ਹਨੇਰੇ ਵਸਦਾ
ਅੰਝੂ ਕੇਰ, ਆਪਣੇ ਦਿਲ ਦਾ ਹਾਲ ਐਕੁਰਾਂ ਦਸਦਾ :-
ਤੁਸਾਂ ਜਿਨ੍ਹਾਂ ਦੀ ਗੱਲ ਸੁਣਾਈ ਸਨ ਸਭ ਦਿਲ ਦੇ ਸੱਚੇ,
ਐਪਰ ਸਭ ਨੇ ਕਾਹਲੀ ਕੀਤੀ, ਸਾਥੋਂ ਹਾਲ ਨ ਪੁੱਛੇ।
ਨਜ਼ਰ ਸੁਜਾਖਿਆਂ ਟਿਕੇ 'ਭਾਵ' ਤੇ 'ਹੋਂਦ' ਜਿਨੂੰ ਕਹਿ ਲੈਂਦੇ,
ਨੈਣਾਂ ਰਸਤੇ 'ਭਾਵ ਪ੍ਰਤਖ' ਦੇ ਅਕਸ ਦਿਲੇ ਵਿਚ ਪੈਂਦੇਂ।
'ਅਨੰਤ-ਰਾਤ' ਪਰ ਅਸਾਂ ਅੰਦਰੇ ਅਜ਼ਲੋਂ ਹੈ ਪਈ ਹੋਈ,
ਅਤਜੰਤਾ ਭਾਵ, 'ਇਕ ਸ਼ੂਨ ਸੰਪੂਰਨ', ਸਮਝੇਗਾ ਸਭ ਕੋਈ।
ਐਪਰ ਕਹਿਰ ਵਰਤਦਾ ਏਥੇ ਜੋ ਸਮਝੇ ਨਾ ਆਵੇ,
ਹਡ ਬੀਤੀ ਇਹ 'ਨੈਣ ਵਿਹੂਣਾ'[1] ਸੱਚੀ ਖੋਹਲ ਸੁਣਾਵੇ:-
ਸਾਡੇ ਦਿਲ ਵਿਚ 'ਸੁੰਞ' ਨ ਵਸਦੀ, ਨਹੀਂ 'ਅਭਾਵ' ਵਸੇਂਦਾ,

1. ਭਾਵ ਹੈ, ਮੈਂ ਸੂਰ ਦਾਸ

Sri Satguru Jagjit Singh Ji eLibrary NamdhariElibrary@gmail.com

'ਅਭਾਵ ਪ੍ਰਤਖ' ਇਕ ਹੋਂਦ ਅਨੋਖੀ, ਦਿਲ ਸਾਡਾ ਘੜ ਲੈਂਦਾ,
ਸਦਾ-ਹਨੇਰਾ ਵਸੇ ਅਸਾਂ ਦਿਲ, ਚਾਨਣ ਪੈਰ ਨ ਪਾਏ,
''ਅਣਡਿੱਠੇ ਪਰਤੱਖ ਕਿਵੇਂ ਆ ਏਥੇ ਨਕਸ਼ ਬਨਾਏ?"
ਨੈਣਾਂ ਵਾਲਿਆਂ ਲਈ ਬੁਝਾਰਤ ਸਮਝਣ ਹੈ ਇਹ ਔਖੀ
ਐਪਰ ਜਨਮ-ਹਨੇਰੇ ਵਾਲਿਆਂ ਸਮਝਣ ਹੈ ਇਹ ਸੌਖੀ।
ਟੋਹਾਂ ਲਾ 'ਦਿਲ-ਸਦਾ ਹਨੇਰੇਂ' ਰੂਪ ਰੰਗ ਘੜ ਲੀਤੇ,
ਮਿਥ ਮਿਥਕੇ ਹਨ ਅੰਧਕਾਰ ਵਿਚ ਨਕਸ਼ ਦਿਲੇ ਜੜ ਲੀਤੇ।
'ਪਰਤੱਖ ਹੋਂਦ' ਨੇ ਨੈਣਾਂ ਰਸਤੇ ਜੋ ਦਿਲ ਨਕਸ਼ ਪੁਚਾਇਆ
ਘੜ 'ਅਭਾਵ' ਤੋਂ ਨੈਣ ਵਿਹੂਣੇ ਸੋ ਪਰਤੱਖ ਬਣਾਇਆ,
'ਅਭਾਵ-ਪ੍ਰਤੱਖ' ਇਕ ਨਵੀਂ ਤਰਜ਼ ਦਾ ਅਸਾਂ ਅੰਦਰੇ ਆਇਆ,
ਨਵੀਂ ਤਰ੍ਹਾਂ ਦਾ ਅਕਸ ਨਕਸ਼ ਦਾ ਦਿਲ ਨੇ ਹੈ ਦਿਲ ਪਾਇਆ।
ਰਸਤੇ ਚਾਰ ਹੋਰ ਹਨ ਸਜਣਾਂ ! ਦਿਲ ਨੂੰ ਹਨ ਜੋ ਜਾਂਦੇ
ਰੇਖਾ-ਨਕਸ਼ ਇਕ ਹੋਰ ਤਰ੍ਹਾਂ ਦੇ ਦਿਲ ਤੇ ਏਹ ਹਨ ਪਾਂਦੇ।
'ਨੈਣਾਂ ਰਸਤੇ ਨਕਸ਼-ਅਪ੍ਰਾਪਤ'[1] ਘਾਟ ਇਨ੍ਹਾਂ ਦੀ ਜੋ ਹੈ,
ਦਿਲ ਦੂਇਆਂ ਤੋਂ ਟੋਹਾਂ ਲਾਕੇ ਪੂਰੀ ਕਰਦਾ ਸੋ ਹੈ।
ਨੈਣ ਵਿਚਾਰੇ ਹਨ ਬੇਦੋਸ਼ੇ, ਦੇਖਣਹਾਰ ਤਾਂ ਦਿਲ ਹੈ,
ਬਿਨ ਦੇਖੇ ਭੀ ਨਕਸ਼ 'ਅਭਾਵੋਂ' ਘੜਲੈਂਦਾ ਇਹ ਦਿਲ ਹੈ। ੧੩੬.

1. ਭਾਵ – ਜਿਨ੍ਹਾਂ ਅੰਨ੍ਹਿਆਂ ਨੂੰ ਨੈਣਾਂ ਰਸਤੇ ਨਕਸ਼ ਪ੍ਰਾਪਤ ਨਹੀਂ ਹੁੰਦੇ।

Sri Satguru Jagjit Singh Ji eLibrary NamdhariElibrary@gmail.com

# ਆਗਤ ਪਤਿਕਾ *

੧. ਸੁਹਣੀਓਂ ਸਹੀਓ ਨੀ ਆ ਆ
ਬੋਲੀ ਕਾਗੇ ਦੀ ਮਿੱਠੀ :
'ਆਂਦਾ ਆਂਦਾ ਏ ਪੀਆ'
ਕਾਗਾ ਗਾਵੇ ਗਵਈਆ।

੨. ਜੀਭ ਲਗ ਗਈ ਏ ਵਾ ਨੂੰ
ਪਈ ਗਾਂਦੀ ਏ: 'ਆਇਆ',
'ਆਇਆ ਤੇਰਾ ਨੀ ਸ਼ਹੁ ਵੇ !
ਤੈਨੂੰ ਦੇਵਾਂ ਵਧਾਈਆਂ।'

੩. ਢੋਲ ਵਜ ਪਏ ਨੀ ਸਹੀਓ !
ਜਿਣ ਘਰ ਆਇਆ ਏ ਕੰਤਾ,
ਤੱਕੋ ਤੱਕੋ ਨੀ ਸੁਹਣਾ
ਲਟਕਾਂ ਲੈਂਦਾ ਏ ਆਈਆ।

੪. ਦੇਖਾਂ ਖੜੀ ਓ ਬਨੇਰੇ
ਅਖੀਂ ਰੱਜਣ ਨ ਤਕ ਤਕ
ਮੇਰਾ ਅਪਣਾ ਨੀ ਮਾਹੀ
ਮੇਰਾ ਅਪਣਾ ਕਨ੍ਹਈਆ।

---

* ਉਹ ਇਸਤ੍ਰੀ ਜਿਸ ਦਾ ਪਿਆਰਾ ਪਤੀ ਪਰਦੇਸੋਂ (ਯਾ ਜੰਗ ਤੋਂ ਫਤਹ ਪਾਕੇ) ਮੁੜਿਆ ਹੋਵੇ ਯਾ ਆ ਰਿਹਾ ਹੋਵੇ।

Sri Satguru Jagjit Singh Ji eLibrary NamdhariElibrary@gmail.com

੫. ਆਇਐ ਜਿੱਤ ਮੁਹੀਮਾਂ,
ਤੁਰਲੇ ਸਾਫੇ 'ਚ ਲਟਕਣ,
ਵਰਖਾ ਫੁੱਲਾਂ ਦੀ ਹੋਵੇ
ਮਹਿਮਾ ਡੁੱਲ੍ਹ ਡੁੱਲ੍ਹ ਪਈਆ।
੬. ਸਚ ਮੁਚ ਆਇਆ ਨੀ ਮਾਹੀ
ਮੇਰੇ ਵਿਹੜੇ ਆ ਵੜਿਆ,
ਆ ਗਜਾ ਮੇਰੇ ਚੁਬਾਰੇ
ਠੰਢਾਂ ਰਜ ਰਜ ਪਈਆਂ।
੭. ਤੈਥੋਂ ਸਾਰੀ ਵੇ ਸਦਕੇ,
ਸਦਕੇ ਰਾਹਾਂ ਤੋਂ ਸਾਰੀ,
ਜਿਹੜੇ ਲਜਾਏ ਨੇ ਤੈਨੂੰ
ਮੇਰੇ ਪਾਸ ਪੁਚਈਆ।
੮. ਹੁਣ ਨਾਂ ਕੀਤਾ ! ਵਿਛੋੜੀਂ
ਹੁਣ ਪਰਦੇਸ ਨ ਜਾਂਵੀਂ
ਮੇਰੇ ਪਾਸ ਹੀ ਰਹਿਣਾ
ਕਰਦੀ ਅਰਜ਼ਾਂ ਹਾਂ ਪਈਆਂ।
੯. ਮੈਂ ਤਾਂ ਮੋਈ ਹਾਂ ਜੀਵੀ,
ਵਿਛੁੜਨ ਜੋਗੀ ਰਹੀ ਨਾ;
ਕੰਤਾ ! ਜਾਣ ਨ ਦੇਸਾਂ,
ਹੁਣ ਤਾਂ ਫੜ ਲਈਆਂ ਬਹੀਆਂ।

੧੦. ਫੜਿਆ ਛੋੜਾਂ ਕਦੇ ਨਾਂ,
ਤੇਰੇ ਤਾਣ ਤੇ ਤੈਨੂੰ
ਕੱਚੀ ਤੰਦੇ ਚਾ ਬੰਨ੍ਹਾਂ,
ਤੁੱਟਣ ਦੇ ਨਾ ਰਮਈਆ।

੧੧. ਤੇਰੇ ਮਾਣ ਦੀ ਤਾਰੇ,
ਤੇਰੇ ਜ਼ੋਰ ਦੇ ਤਾਗੇ,
ਤੈਨੂੰ ਬੰਨ੍ਹ ਮੈਂ ਬਹਾਸਾਂ,
ਕਿਵੇਂ ਜਾਣ ਨ ਦਈਆਂ !

੧੨. ਤੂੰ ਹੈਂ ਮੇਰਾ, ਮੈਂ ਤੇਰੀ,
ਮੈਂ ਹਾਂ ਤੇਰੀ, ਤੂੰ ਮੇਰਾ,
ਮੈਂ ਤੂੰ ਵਖ ਵਖ ਰਹੇ ਨਾ
ਇੱਕੋ ਇੱਕ ਇਕਈਆ।

੧੩. ਏਕਾ ਦੋ ਹੋ ਨ ਸਕਦਾ
ਲਾ ਲਏ ਜ਼ੋਰ ਹਿਸਾਬੀ,
ਇੱਕੋ ਇੱਕ ਹਾਂ ਹੋਏ
ਇੱਕੋ ਇੱਕ ਇਕਈਆ। ੧੩੮.

## ਨਵਾਂ ਸਾਲ

ਸਾਲ ਗਿਆ, ਸਾਲ ਆ ਗਿਆ
ਮਰ ਮਰ ਅਮਰ ਹੈ ਸਾਲ।
ਕਾਲ ਖੂਹ ਦੀ ਅਮੁੱਕ ਹੈ
ਇਹ ਟਿੰਡਾਂ ਦੀ ਮਾਲ੍ਹ। ੧੩੯.

Sri Satguru Jagjit Singh Ji eLibrary NamdhariElibrary@gmail.com

www.archive.org/details/namdhari



# ਢੋਲਣ ਆਇਆ

ਸਹੀਓ ਨੀ! ਅਜ ਢੋਲਣ ਆਇਆ,
ਢੋਲਣ ਸਾਨੂੰ ਆ ਗਲ ਲਾਇਆ।
ਅਸੀਂ ਗਈਆਂ ਸਾਂ ਭੁਲ ਢੋਲਣ ਨੂੰ,
ਢੋਲਣ ਚਾਈਂ ਚਾਈਂ ਆਇਆ।
ਹਸਦਾ ਹਸਦਾ ਢੋਲਣ ਆਇਆ
ਸਾਨੂੰ ਢੋਲਣ ਲੈ ਗਲ ਲਾਇਆ।
ਇਸ ਢੋਲਣ ਤੋਂ ਸਾਰੀ ਸਦਕੇ
ਜਿਸ ਨੇ ਸਾਨੂੰ ਨਹੀਂ ਭੁਲਾਇਆ।
ਇਸ ਢੋਲਣ ਦੇ ਚਲਨ ਨਿਰਾਲੇ
ਆਪ ਛਿਪੇ ਆਪ ਦਰਸ ਦਿਖਾਲੇ।
ਆਪੇ ਅਪਣਾ ਪਜਾਰ ਦਿਵਾਏ,
ਆਪੇ ਵਿਛੁੜੇ ਆ ਗਲ ਲਾਏ।
ਇਸ ਢੋਲਣ ਦੇ ਅੱਗੇ ਸਹੀਓ!
ਖਿੱਦੂ ਵਾਂਗ ਹੋਇ ਨਿਤ ਰਹੀਓ!
ਏ ਢੋਲਣ ਖੇਲਾਰੀ ਸਹੀਓ!
ਖੇਲੇ ਜਿਵੇਂ ਤਿਵੇਂ ਸੁਖ ਲਹੀਓ!
ਸਹੀਓਂ ਨੀ! ਅਜ ਢੋਲਣ ਆਇਆ। ੧.
ਸਹੀਓ ਨੀ! ਅਜ ਢੋਲਣ ਆਇਆ,
ਸਾਨੂੰ ਢੋਲਣ ਲੈ ਗਲ ਲਾਇਆ।

ਢੋਲਣ ਸਾਡਾ ਬੀਬਾ ਰਾਣਾ,
ਇਹ ਢੋਲਣ ਸੱਭੇ ਮਨ ਭਾਣਾ,
ਵਾਂਗ ਸੰਗੀਤ ਲਹਿਰਦਾ ਆਵੇ
ਸੁਰ ਸਾਡੀ ਨਿਜ ਰਾਗ ਮਿਲਾਵੇ।
ਮਸਤਾਂਦਾ ਖ਼ੁਸ਼ਬੋ ਜਿਉਂ ਆਵੇ,
ਲਪਟ ਮਾਰ ਫਿਰ ਗੁੰਮ ਹੋ ਜਾਵੇ।
ਢੋਲਣ ਸਾਡਾ ਡਾਢਾ ਗੋਲਾ,
ਉੱਡ ਜਾਵੇ ਜਿਉਂ ਜਿਉਂ ਵਰੋਲਾ।
ਢੋਲਨ ਸਾਡਾ ਡਾਢਾ ਮੌਜੀ,
ਕੌਤਕਹਾਰ ਅਨੋਖਾ ਚੋਜੀ।
ਆਵੇ ਉਡਦਾ ਰੰਗ ਨਿਰਾਲੇ,
ਪਜਾਰ ਕਲਾਈ ਵਿਚ ਮਧਾਲੇ।
ਇਸ ਢੋਲਣ ਤੋਂ ਸਾਰੀ ਸਦਕੇ,
ਸਾਰੀ ਸਦਕੇ, ਸਾਰੀ ਸਦਕੇ।
ਸਹੀਓ ਨੀ ! ਅਜ ਢੋਲਣ ਆਇਆ....੨
ਢੋਲਣ ਮੇਰਾ ਸਦ ਵੈਰਾਗੀ
ਪ੍ਰੀਤ ਨ ਉਸਦੀ ਕਿਧਰੇ ਲਾਗੀ,
ਫਿਰ ਸਭਨਾਂ ਦਾ ਪ੍ਰੇਮੀ ਢੋਲਾ,
ਨਾਲੇ ਬੀਬਾ ਨਾਲੇ ਗੋਲਾ।
ਢੋਲਣ ਸਹੀਓ! ਮੇਰਾ ਸਾਰਾ
ਪਰ ਸਖੀਆਂ ਕਈਆਂ ਦਾ ਪਜਾਰਾ।

ਇਕ ਇਕ ਦਾ ਸਾਰਾ ਬਣ ਜਾਂਦਾ
ਫਿਰ ਸਭਨਾਂ ਤੋਂ ਛੁਪ ਬੀ ਜਾਂਦਾ।
ਇਸ ਢੋਲਣ ਦੀ ਸਮਝ ਨ ਆਵੇ
ਪਰ ਇਸ ਬਿਨ ਛਿਨ ਰਿਹਾ ਨ ਜਾਵੇ।
ਸਹੀਓ ਨੀ ਅਜ ਢੋਲਣ ਆਇਆ.....੩
ਕਿਵੇਂ ਬਣਾਂ ਮੈਂ ਇਤਨੀ ਪਤਲੀ
ਲੰਘ ਜਾਵਾਂ ਇਸ ਨੈਣਾਂ ਪੁਤਲੀ।
ਢੋਲਣ ਦੀ ਨਜ਼ਰਾਂ ਦੇ ਅੰਦਰ,
ਹੁਸਨਾ ਦੇ ਇਸ ਮੋਹਨ ਮੰਦਰ
ਲੁਕ ਜਾਵਾਂ, ਉਹ ਮੈਨੂੰ ਲੱਭੇ!
ਲੁਕਣ ਮੀਟ ਫਿਰ ਕੈਸੀ ਫੱਬੇ!
ਹਾਂ, ਫਿਰ ਲੱਭੇ ਮੈਨੂੰ ਢੋਲਣ
ਅਪਣੇ ਘਰ ਦੀ ਕਰੇ ਫਰੋਲਣ
ਲੁਕਣ ਮੀਟ ਦੀ ਖੇਡ ਚਲੇ ਇਉਂ
ਜਿਉਂ ਜਿਉਂ ਖੇਲ ਖੇਲੀਏ ਤਿਉਂ ਤਿਉਂ।
ਅਜ ਢੋਲਣ ਹਸਦਾ ਘਰ ਆਇਆ
ਉਸ ਨੇ ਮੈਨੂੰ ਆ ਗਲ ਲਾਇਆ।੪। ੧੩੯

Sri Satguru Jagjit Singh Ji eLibrary NamdhariElibrary@gmail.com

ਪ੍ਰਕ੍ਰਿਤੀ ਦ੍ਰਿਸ਼ਜ :-

## ਸੁਗਾਮ ਨਜ਼ਾਰੇ

ਉੱਤੇ ਬਨ, ਹੇਠਾਂ ਹਨ ਉਪਬਨ,
ਵਿੱਚ ਵਸਤੀਆਂ ਦਿਸਦੀਆਂ,
ਦੇਉਦਾਰ ਪਰਬਤ ਤੇ ਝੂੰਮਣ,
ਖੋਟਾਂ ਦੁਆਲੇ ਵਸਦੀਆਂ,
ਸੋਹਣੇ ਖੇਤ ਚਾਵਲਾਂ ਲਹਿਰਨ,
ਪੌਣ ਝੁਲਾਰੇ ਠੰਢੇ,
ਪਾਣੀ ਵਗਣ, ਸੁਰਾਂ ਪਏ ਛੇੜਨ,
ਲਬਾ-ਲਬਾਬੀ ਹਸਦੀਆਂ। ੧੪੦.

## ਸੁਗਾਮ ਚਸ਼ਮੇ ਤੇ ਬਣ ਬ੍ਰਿੱਛ ਨੂੰ

ਚਾਲੀ ਗਜ਼ ਤੇਰਾ ਹੈ ਘੇਰਾ
ਕਿਤੋਂ ਸੁੱਕਾ ਕਿਤੋਂ ਹਰਿਆ,
ਸਦੀਆਂ ਪਲਟੇ ਤੂੰ ਦੇਖੇ, ਦੱਸ :
(ਕਿਵ) ਹਿੰਦ ਐਸ੍ਵਰਜੋਂ ਗਿਰਿਆ?
ਜੀਉਂਦਾ ਹੈ, ਪਰ ਤੇਰੇ ਵਾਙੂ
ਸੁੱਕਾ, ਸਾਵਾ, ਸਖਣਾ,
ਸਿਰ ਦੀਆਂ ਸੱਟਾਂ ਖਾਧੀਆਂ ਸੂ
ਪਰ ਜਿੰਦੋਂ ਅਜੇ ਨ ਮਰਿਆ। ੧੪੧.

# ਅੰਗਾਰ ਸ਼ਿੰਗਾਰ

ਤਾਲ ਖਨਜੋ ਭੂਪਾਲ ਬਡੋ,
ਜਲ ਸੰਗ ਭਰਜੋ ਮਧ ਕੰਜ ਲਗਾਏ
ਮੀਨ ਸੁਰੰਗ ਰਖੇ ਜਲ ਭੀਤਰ,
ਊਪਰ ਹੰਸ ਸੁਵੰਸ ਬਸਾਏ।
ਪੌੜ ਸਜੇ ਸੰਗਮਰਮਰ ਕੇ,
ਚਹੂੰ ਓਰ ਸੁ ਬ੍ਰਿੱਛ ਚਿਨਾਰ ਸੁਹਾਏ,
ਕਹੁ ਸੀਤਲ ਸਾਜ ਸਮਾਨ ਸਭੇ,
ਕਿਉਂ ਆਪ ਅੰਗਾਰ ਸ਼ਿੰਗਾਰ ਬਨਾਏ?* ੧੪੨.

---

* ਕਸ਼ਮੀਰ ਵਿਚ ਸਭੇ ਸੀਤਲ ਸਾਜ਼ ਸਮਾਨਾਂ ਵਾਲੇ ਵਿਸ਼ਾਲ ਜਲ ਤਲ ਦੇ ਕਿਨਾਰੇ ਦਿਨਾਰਾਂ ਦੀ ਲਾਲ ਅਗਨੀ ਵਰਗੀ ਸ਼ੋਭਾ ਪਰ ਕਟਾਖਸ਼ ਹੈ।

Sri Satguru Jagjit Singh Ji eLibrary NamdhariElibrary@gmail.com

# ਅਨੰਤ ਖਿਮਾ

ਡਲ੍ਹ* ਦੇ ਪਾਣੀ ਅਜ ਬੋਲੇ,
'ਤੱਕ ਅਸਾਂ ਵਲ ਭਾਈ !
'ਜੀ ਆਇਆਂ ਮੈਂ ਆਖਾਂ ਜਿਸਨੂੰ
ਕਿਸ਼ਤੀ ਓਨ੍ਹ ਚਲਾਈ।
'ਵੰਝ ਖੁਭੋਵੇ, ਚੱਪੇ ਮਾਰੇ,
ਟੋਰ ਕਿਸ਼ਤੀਆਂ ਚੀਰੇ,
'ਮੈਂ ਝੱਲਾਂ, ਦਿਲ ਵੱਟ ਨ ਲਜਾਵਾਂ
ਝਟ ਪਟ ਜ਼ਖਮ ਮਿਲਾਈ।' ੧੪੩.

---

* ਕਸ਼ਮੀਰ ਦੀ ਵਡੀ ਝੀਲ

Sri Satguru Jagjit Singh Ji eLibrary NamdhariElibrary@gmail.com

## ਗੁਲਮਰਗ ਤੇ

# ਡੂੰਘਾ ਗਗਨੀ ਨੀਲ

ਸੂਰਜ ਡੁੱਬੇ ਬਾਅਦ ਚੜ੍ਹਦੀ ਲਾਂਭ ਤੇ
ਡੂੰਘਾ ਡਾਢਾ ਨੀਲ ਬਦਲੀਂ ਘੇਰਿਆ,
ਚਮਕ ਦਮਕ ਲਿਸ਼ਕਾਰ ਮਸਤੀ ਵਾਲੜਾ
ਭਿੰਨਾਂ ਨਾਲ ਤਰੇਲ ਮੀਂਹ ਵਸ ਚੁਕੇ ਤੇ,
ਅਜ ਦੇਖਜਾ, ਗੁਲਮਰਗ! ਗਗਨੀਂ ਤੇਰਿਆਂ।
ਧਸਦਾ ਅੱਖੀਂ ਜਾਇ, ਭਰਦੀ ਮਗਨਤਾ,
ਮੋਂਹਦਾ ਅਪਣੇ ਵਿੱਚ, ਦੇਂਦਾ ਲੀਨਤਾ।
ਜੇ ਭਗਤੀ ਰੰਗ ਨੀਲ ਤਾਂ ਉਹ ਨੀਲ ਏ,
ਜੋ ਹੈ ਨੀਲ ਅਨੀਲ ਉਸ ਦਾ ਰੰਗ ਬੀ,
ਜੋ ਭਗਤਾਂ ਦਿਲ ਆਣ ਝਲਕੇ ਮਾਰਦਾ,
ਤਦ ਅਜ ਸਾਰਾ ਨੀਲ ਜ਼ਾਹਰ ਹੋ ਗਿਆ,
ਅਸਮਾਨਾਂ ਦੇ ਵਿੱਚ, ਆਪਾ ਦੱਸਦਾ। ੧੪੪.

# ਅੱਫਰਵਾਟ ਚੋਟੀ ਤੇ

ਕੁਦਰਤ ਕ੍ਵਾਰੇ ਰੰਗ ਦਿੱਸੇ ਏਸ ਥਾਂ
ਸਾਦੀ ਸਾਦ ਮੁਰਾਦ ਬਿਨਾ ਬਨਾਉ ਦੇ।
ਦਿਗ ਅੰਬਰ ਲੈ ਵੇਸ ਸੁਹਣੀ ਵਿਚਰਦੀ।
ਨਿਰਜਨਤਾ ਪਰਭਾਵ ਹੈਵੇ ਛਾ ਰਿਹਾ
ਖੁਲ੍ਹ ਦਾ ਬੜਾ ਵਿਸ਼ਾਲ ਸੁਝਦਾ ਖਜਾਲ ਹੈ।
ਸੁਆਦ ਸਹਮ ਦੇ ਨਾਲ ਜਫੀਆਂ ਪਾ ਰਿਹਾ।
ਸੁੰਨ-ਸਾਨ ਬਿਯਬਾਨ ਸ਼ਾਂ ਸ਼ਾਂ ਗੱਜਦੀ
ਪੌਣ ਵਹੇ ਹਿਵਧਾਰ ਤ੍ਰਿੱਖੀ ਐਤਨੀ
ਵਿੰਨ੍ਹਦੀ ਕਪੜੇ ਜਾਇ ਪਿੰਡੇ ਠਾਰਦੀ
ਸਿਹਜਾ ਸੁਹਣੀ ਸਾਫ ਕਾਈ ਦੀ ਵਿਛੀ
ਸਾਵੀ ਪੀਲੀ ਲਾਲ ਕੂਲੀ ਗੁਦਗੁਦੀ :
ਮੰਜੇ ਪੀੜ੍ਹਿਆਂ ਵਾਂਙ ਪੱਥਰ ਪਏ ਹਨ।
ਬੈਠ ਗਏ ਇਕ ਥਾਂਉਂ ਪੱਥਰ ਇੱਕ ਤੇ,
ਕੁਦਰਤ ਆਕੇ ਕੰਨ ਸਾਡੇ ਆਖਦੀ :-
ਏਥੇ ਬੀ ਕੁਈ ਸ੍ਰੋਜ ਫਬਨਾਂ ਦੇ ਰਿਹਾ।
ਸੁੰਦਰਤਾ ਦੀ ਰੂਹ ਜਗਤ ਸਜਾਂਵਦੀ
ਜਦੋਂ ਕਈ ਥਕ ਜਾਇ ਏਥੇ ਲਜਾਇਕੇ
ਦੇਵਾਂ ਮੈਂ ਆਰਾਮ ਪਵਨ ਝੁਲਾਰਦੀ।
ਗਰਦ ਧੂੜ ਤੋਂ ਸਾਫ ਧੂੰਇਓਂ ਰਹਿਤਵਾਂ
ਇਹ ਸੁਹਣਾ ਅਸਥਾਨ ਪਾਵੇ ਜਿੰਦ ਹੈ।

Sri Satguru Jagjit Singh Ji eLibrary NamdhariElibrary@gmail.com

ਮੁੜ ਸੁਹਣੀ ਦੀ ਰੂਹ ਰੂਹ ਫੂਕ ਜਾਂਵਦੀ
ਕੁਦਰਤ ਵਾਲਾ ਰੰਗ ਵੰਨ ਕੁਆਰੜਾ
ਸੁੰਦਰਤਾ ਦੇ ਮੂੰਹ ਚਿਹਰੇ ਤੇ ਚੜ੍ਹੇ
ਏਹੋ ਜੇਹੇ ਥਾਇਂ ਫੇਰੇ ਪਾਇਕੇ
ਨਵੀਂ ਨਰੋਈ ਹੋਇ ਜਗਤ ਸਜਾਣ ਨੂੰ
ਸੁੰਦਰਤਾ ਫਿਰ ਜਾਇ ਫਬਨਾਂ ਲਾਂਵਦੀ। ੧੪੫.

## ਮਾਨਸ ਬਲ

(ਕਸ਼ਮੀਰ)

ਇੰਦ੍ਰ ਪੁਰੀ ਵਿਚ ਨਾਚ ਕਰਦੀ ਥੱਕ ਕੇ
ਸਬਜ਼ ਪਰੀ ਅਲਸਾਇ ਮਾਨੋ ਆ ਗਈ।
ਦੇਉ ਅਲਸਮਤੇ ਵਾਂਗ ਪਰਬਤ ਨੂੰ ਪਿਆਂ
ਵੇਖ ਗੋਦ ਸਿਰ ਸੱਟ ਨਖਰਜਾਂ ਵਾਲੜੀ
ਲੇਟ ਗਈ ਵਿੰਗ ਖਾਇ ਇਹ ਲਟਬਾਉਰੀ।
ਰੰਗ ਸਬਜ਼ ਤੇ ਡਲ੍ਹਕ ਚਿੱਟੇ ਵੰਨ ਦੀ,
ਪੰਨੇ ਹੀਰੇ ਮੇਲ ਮਾਨੋ ਪਾ ਲਿਆ।
ਅਠਖੇਲੀਆਂ ਦੇ ਨਾਲ ਵਗੇ ਹਵਾ ਜਦੋਂ
ਚਾਨਣ ਲਹਿਰਾਂ ਨਾਲ ਕਰਦਾ ਨਾਚ ਹੈ :
-ਜ਼ਰੀ ਬਾਦਲੇ ਡਲ੍ਹਕ ਮਾਨੋ ਮਾਰਦੇ-
ਨਜ਼ਰਾਂ ਨਸ਼ੇ ਭਰੰਨ, ਮਸਤੀ ਸਿਰ ਚੜ੍ਹੇ ;
ਮਾਨਸ ਬਲ ਦਾ ਰੂਪ ਮਾਨਸ ਮੋਹਿੰਦਾ। ੧੪੬

# ਗਗਰੀ ਨਾਗ ਤੇ

*ਪ੍ਰਸ਼ਨ* –

ਹੇ ਜਗਜੀਵਨ ਪਾਣੀਆਂ !
ਐਨਾ ਉੱਚਾ ਆਇ
ਕਿਉਂ ਐਥੇ ਹੈਂ ਟਿਕ ਗਿਆਂ
ਪਰਬਤ ਗੋਦ ਬਨਾਇ ?

*ਉੱਤਰ* :-

ਮੈਲ ਜਗਤ ਦੀ ਧੋਂਵਦਾ
ਥੱਕ ਗਿਆਂ ਘਬਰਾਇ
ਸਾਹ ਕੱਢਾਂ ਬਹਿ ਏਸ ਥਾਂ
ਧੁਰੋਂ ਉੱਚਾ ਆਇ
'ਵੇਗ-ਮੂਲ' ਨੇ ਪਾਇਆ
ਸਾਨੂੰ ਹੈ ਵਿਚ ਵੇਗ ;
'ਵੇਗ-ਪਿਆਂ ਨੂੰ ਕੌਣ ਹੈ
ਵੇਗੋਂ ਕੱਢ ਸਕੇ ਜੁ। ੧੪੭.

# ਲੀਨ ਮਰਗ

ਦੋਹਾ- ਲੀਨ ਮਰਗ ਡਿੱਠਾ ਸਖੀ
ਸੁਹਜ ਸਾਦਗੀ ਲੀਨ।
ਜਿਉਂ ਜੋਬਨ ਮੁਗਧਾ ਵਿਖੇ,
ਜਿਉਂ ਰਸ ਕਵਿਤਾ ਚੀਨ। ੧੪੮.

# ਅਲਪੱਥਰ ਦੀ ਗੋਦ

ਅਲਪੱਥਰ ਦੀ ਗੋਦ ਲੇਟਿਆ ਬਾਲ ਹੈ
ਕਰੇ ਚੋਜ ਤੇ ਦੋਦ ਬਾਬਲ ਨਾਲ ਓ।
ਦੁਧ ਚਿੱਟਾ ਹੈ ਨੀਰ ਬਰਫ ਚੁੰਘਾ ਰਹੀ
ਸੀਤਲ ਵਹੇ ਸਮੀਰ ਸਿਰ ਹਥ ਫੇਰਦੀ;
ਲਹਿਰਾਂ ਕਰਨ ਕਲੋਲ ਕਿਰਨਾਂ ਨਾਲ ਓ
ਮੁਸਕਾਵਨ ਪਰ ਬੋਲ ਕੁਈ ਨ ਸੁਣੀਂਦਾ।
ਹਥ ਲਾਯਾਂ ਹਥ ਸੁੰਨ ਠੰਢਾ ਠਾਰ ਤੂੰ
ਨਿਰਜਨੀਆ ਹੈ ਵੰਨ ਚਾਰ ਚੁਫੇਰੜੇ। ੧੪੯.

# ਗੁਰਧਾਮ ਯਾਤ੍ਰਾ

(ਬਹਾਦਰ ਗੜ੍ਹ ਦੇ ਬਾਹਰਲੇ ਗੁਰਦੁਆਰੇ ਦੀ ਯਾਤ੍ਰਾ ਸਮੇਂ)

ਏਥੇ ਬੈਠ ਗਏ ਮੇਰੇ ਸੁੰਦਰ,
ਆਈਂ ਦਰਸ ਨੂੰ ਸਾਂਈਆਂ !
ਇਕ ਦੇਸੀ ਨਹੀਂ, ਵਜਾਪਕ ਸਾਰੇ,
ਫਿਰ ਕਿਉਂ ਏਥੇ ਆਈਆਂ?
ਜਲ ਧਰਤੀ ਵਿਚ ਸਾਰੇ ਹੈ,
ਪਰ ਖੂਹ ਵਿਚ ਦਰਸ਼ਨ ਦੇਂਦਾ,
ਹਾਜ਼ਰ ਸਾਰੇ, ਪਰ ਸੁਲੱਭ ਹੋ
ਪਾਵਨ ਕੀਤੀਆਂ ਥਾਂਈਆਂ। ੧੫੦.

# ਵੂੱਲਰ ਦਾ ਨਜ਼ਾਰਾ

ਵੂੱਲਰ ਦੇ ਹਾਂ ਮਗਰ ਪਿੱਛੇ
ਬਦਲ ਉੱਠ ਉਚੇਰੇ ਹੋ,
ਪੱਛੋਂ ਸੂਰਜ ਸੁਹਾਵੇ ਤੇ
ਇਨ੍ਹਾਂ ਨੇ ਝਾਤ ਇਕ ਪਾਈ।
ਮਟੱਕਾ ਇਕ ਅਜਬ ਸੁਹਣੇ
ਪਰਤ ਪਾਇਆ ਇਨ੍ਹਾਂ ਉਤੇ,
ਜੀ ਉੱਠੇ ਨੂਰਾਨੀ ਹੋ
ਸੁਨਹਿਰੀ ਝਾਲ ਝਾਲਾਈ।
ਇਹ ਜੀਵਨ ਪਾ ਬਦਲ ਨੇ ਹੇਠ
ਪਾਣੀ ਦੀ ਨਦਰ ਕੀਤੀ,
ਸੁਨਹਿਰੀ ਨੂਰ ਪਾਣੀ ਤੇ
ਗਿਆ ਚੜ੍ਹ ਜਿੰਦੜੀ ਲਾਈ।
ਚਮਕ ਉੱਠੇ, ਲਹਿਰ ਉੱਠੇ,
ਸਰੂਰਾਂ ਵਿਚ ਭਰੇ ਪਾਣੀ,
ਲੁਟਾਵਣ ਮਸਤੀਆਂ ਸੁਹਣੇ
ਜਿ ਤੱਕੋ ਛੁਹ ਤਾਂ ਲਗਜਾਈ। ੧੫੧.

ਇਕ ਦਿਉਦਾਰ ਦੇ ਢੱਠੇ ਤੇ ਗਲ ਸੜ ਰਹੇ ਬ੍ਰਿੱਛ ਦੀ

# ਫਰਿਯਾਦ

੧. *ਪਾਣੀ ਨੂੰ-* ਜਦੋਂ ਮੈਂ ਆਪਣੇ ਪੈਰੀਂ ਖੜਾ ਸਾਂ,
ਤੇ ਸਾਵਾ ਲਹਿਲਹਾ ਲੰਮਾਂ ਬੜਾ ਸਾਂ,
ਤਦੋਂ ਤੂੰ ਪੈਰ, ਪਾਣੀ ! ਚੁੰਮਦਾ ਸੈਂ
ਦੁਆਲੇ ਲੇਟਦਾ ਤੇ ਘੁੰਮਦਾ ਸੈਂ।
ਵੜੇਂ ਅੰਦਰ ਤੇ ਘਾਲਾਂ ਘਾਲਦਾ ਸੈਂ,
ਰਗੋ ਰੇਸ਼ੇ ਮਿਰੇ ਤੂੰ ਪਾਲਦਾ ਸੈਂ।
ਬਣੇਂਦੋ ਜਿੰਦ ਦੀ ਤੂੰ ਜਿੰਦ ਮੇਰੀ
ਪਲੇਂਦੋ ਜਿੰਦ ਨੂੰ ਜਿਉਂ ਜਿੰਦ ਤੇਰੀ।
ਮਰੇਂਦਾ ਠੁਹਕਰਾਂ ਹਣ ਕਿਉਂ ਤੂੰ ਆਵੇਂ?
ਉਹੋ ਤੂੰ, ਰਾਗ ਪਰ ਹੋਰੋਂ ਹੀ ਗਾਵੇਂ?
ਧਸੇਂ ਅੰਦਰ ਤਿ ਗਾਲੇਂ ਜਾਨ ਮੇਰੀ,
ਕਰੇਂ ਭੁੱਗਾ ਦਿਨੋ ਦਿਨ, ਸ਼ਾਨ ਤੇਰੀ !

੨. *ਸੂਰਜ ਨੂੰ-* ਉਹੋ ਸੂਰਜ ਚੜ੍ਹੇਂ ਆਕਾਸ਼ ਆਯਾ,
ਤੂਹੋਂ ਸੂਰਜ ਜਿਨ੍ਹੇ ਸੀ ਪਜਾਰ ਪਾਯਾ !
ਤਿਰੀ ਗਰਮੀ ਤਦੋਂ ਸੀ ਪਾਲਦੀ ਮੈਂ
ਤਿਰੀ ਸੀ ਰੌਸ਼ਨੀ ਜੀਵਾਲਦੀ ਮੈਂ।
ਉਸੇ ਗਰਮੀ ਦੇ ਮਾਰੇਂ ਬਾਣ ਤਿੱਖੇ,
ਉਸੇ ਚਾਨਣ ਤੂੰ ਉਲਟੇ ਲੇਖ ਲਿਖੇਂ।
ਕਰੇਂ ਭੁੱਗਾ ਤਿ ਸਾੜੇਂ ਰੋਜ਼ ਮੈਨੂੰ
ਜ਼ਰਾ ਆਵੇ ਨ, ਹਾਏ, ਰਹਿਮ ਤੈਨੂੰ !

੩. *ਪੌਣ ਨੂੰ-* ਅਨੀ ਤੂੰ ਪੌਣ ਓਹੋ ਅੱਜ ਆਈ !
ਕਦੇ ਪਾ ਜੱਫੀਆਂ ਲੈਂਦੀ ਬਲਾਈਂ।
ਤਦੋਂ ਤੂੰ ਜਿੰਦ ਵਿਚ ਸੈਂ ਜਿੰਦ ਪਾਂਦੀ,
ਪੰਘੂੜੇ ਚਾੜ੍ਹਕੇ ਮਾਨੋਂ ਖਿਡਾਂਦੀ।
ਉਡਾਵੇਂ ਆਣ ਹੁਣ ਮਿੱਟੀ ਤੂੰ ਮੇਰੀ
ਕਰੇਂ ਖੇਰੂ, ਰੁਲਾਵੇਂ ਖ਼ਾਕ ਢੇਰੀ।

੪. *ਧਰਤੀ ਨੂੰ-* ਅਹੋ ਧਰਤੀ! ਤੂੰ ਗੋਦੀ ਵਿਚ ਖਿਡਾਯਾ
ਜੜ੍ਹਾਂ ਸੀਨੇ ਜੜਾਕੇ ਦੁੱਧ ਪਿਲਾਇਆ;
ਤੂੰ ਬੀ ਹੁਣ ਖਾਰਦੀ ਹੈਂ ਹੱਡ ਮੇਰੇ,
ਹੁਈ ਵੈਰਨ, ਕਦੇ ਸਨ ਪਜਾਰ ਤੇਰੇ।

੫. *ਪੌਣ ਦਾ ਜਵਾਬ ਸਭਨਾਂ ਵਲੋਂ :-*

ਸੁਣੀ ਫਰਿਯਾਦ ਜਦ ਢੱਠੇ ਦੀ ਸਭ ਨੇ
ਕਿਹਾ ਤਦ ਪੌਣ ਨੂੰ ਕਰ ਗੱਲ ਪਵਨੇਂ!
ਪਵਨ ਤਦ ਆਪਣੀ ਸ਼ਾਂ ਸ਼ਾਂ ਸੰਭਾਲੀ
ਤਿ ਬੋਲੀ ਬਾਣੀ ਓ ਕਰਕੇ ਸੁਖਾਲੀ।
ਅਵੇ ਢੱਠੇ ! ਤੂੰ ਐਵੇਂ ਵਧ ਗਿਓਂ ਵੇ !
ਬੜੇ ਲੰਮੇ ! ਸ਼ਊਰੋਂ ਨਿਘਰਿਓਂ ਵੇ !
ਲਈ ਤੂੰ ਭੋਗ ਉਮਰਾ ਸੀ ਲੰਮੇਰੀ,
ਨ 'ਜੀਵਨ ਰਮਜ਼' ਤੂੰ ਪਾਈ ਰਤੇਰੀ।
ਤਿਰੀ ਇਸ ਡੀਲ ਵਿਚ ਵਸਦੀ 'ਕਣੀਂ ਸੀ
'ਕਣੀ ਜੀਵਨ' ਕਿ ਜਿਸ ਤੋਂ ਦੇਹ ਬਣੀ ਸੀ।

ਉਸੀ 'ਜੀਵਨ ਕਣੀ' ਇਕ ਭੇਤ, ਭਾਈ !
ਦੁਆਲੇ ਆ ਜਿਦ੍ਹੇ ਜਗ ਘੁੰਮਿਆ ਈ।
ਪਵਨ ਪਾਣੀ ਧਰਤਿ ਗਰਮੀ ਤਿ ਚਾਨਣ
ਸਭੇ ਉਸ ਇਕ ਕਣੀ ਨੂੰ ਆਣ ਮਾਨਣ,
ਚੁਗਿਰਦੇ ਓਸ ਦੇ ਸਭ ਆਣ ਭੌਂਦੇ,
ਲਿਆ ਭੇਟਾ ਉਦ੍ਹੇ ਚਰਨਾਂ ਤੇ ਪੌਂਦੇ।
ਜਿਥੇ ਹੋ ਵਾਸ ਆ ਓਸੇ ਕਣੀ ਦਾ
ਸਦਾ ਜਾ ਦਾਸ ਓਸੇ ਦਾ ਬਣੀਂਦਾ।
ਕਣੀ ਜਦ ਤੀਕ ਹੈਵੇ ਵਿੱਚ ਵਸਦੀ
ਤਦੋਂ ਤਾਈਂ ਹੈ 'ਜਿੰਦੜੀ-ਲਾਸ' ਲਸਦੀ,
ਤਦੋਂ ਤਾਈਂ ਸਭੋ ਕੁਈ ਆਇ ਪਾਲੇ;
ਇ 'ਕੁਦਰਤ ਨੇਮ' ਹਨ ਕੁਦਰਤ ਦੇ ਚਾਲੇ।
ਜਦੋਂ ਜਿੰਦ ਦੀ ਕਣੀ ਨੇ ਰਾਹ ਲੀਤਾ,
ਜਦੋਂ ਜਿੰਦੜੀ ਨੇ ਖ਼ਾਲੀ ਖ਼ੋਲ ਕੀਤਾ,
ਤਦੋਂ ਫਿਰ ਕੌਣ ਆਕੇ ਪਾਲਦਾ ਹੈ?
ਜੁ ਸੀ ਪਾਲੇ ਸੋਈ ਫਿਰ ਘਾਲਦਾ ਹੈ।
ਉ ਪਾਲਣਹਾਰ ਘਾਲਣਹਾਰ ਬਣਦਾ
ਖਿਲਾਵਣਹਾਰ ਡੇਗਣਹਾਰ ਬਣਦਾ।
ਜੁ ਤੂੰ ਦੇਖੇਂ ਜ਼ਿਮੀਂ ਅਸਮਾਨ ਫਿਰਦਾ,
ਧਰਤ ਸੂਰਜ ਨਛੱਤਰ ਘੇਰ ਘਿਰਦਾ,
ਪਵਣ ਪਾਣੀ ਤੇ ਬਿਜਲੀ ਮਾਰ ਕਰਦੀ,

ਬਰਫ ਬੱਦਲ ਗਰਮ ਰੁਤ ਨਾਲ ਸਰਦੀ,
ਸਭੇ ਜੀਵਨ ਕਣੀ ਨੂੰ ਪਾਲਦੇ ਨੇ
ਗਏ ਜੀਵਨ ਤੇ ਸਭ ਹੀ ਘਾਲਦੇ ਨੇ । ੧੫੨.

## ਦੋ ਲੜਾਕੇ ਬੁੱਤ

ਪੱਥਰ ਦੇ ਦੁਇ ਬੁੱਤ ਖੜੇ ਹਨ
ਸੂਰਬੀਰ ਹਨ ਦੋਵੇਂ,
ਸਾਹਵੇਂ ਖੜੇ ਲੜਨ ਨੂੰ ਦੋਵੇਂ
ਕ੍ਰੋਧ ਅੱਖੀਓਂ ਚੋਵੇ,
ਗੁੱਥਮ-ਗੁੱਥਾ ਹੁਏ ਕਿ ਹੋਏ
ਇਹ ਪਜਾ ਨਜ਼ਰੀਂ ਆਵੇ,
ਪਰ ਨਹੀਂ ਹੋਏ ਸਦੀਆਂ ਲੰਘੀਆਂ
ਖੜੇ ਉਵੇਂ ਦੇ ਓਵੇਂ। ੧੫੩.

Sri Satguru Jagjit Singh Ji eLibrary NamdhariElibrary@gmail.com

# ਦੁਮੇਲ ਦੇ ਪਾਣੀਆਂ ਦਾ ਨਾਦ

(ਕਸ਼ਮੀਰ ਦਾ ਇਤਿਹਾਸ)

ਕਦੋਂ ਦਾ ਨਾਦ ਤੇਰੇ ਪਾਣੀਆਂ ਨੇ,
ਇਸੇ ਧੁਨ ਵਿਚ, ਦੁਮੇਲੇ ! ਛੇੜਿਆ ਏ,
ਦਿਨੇ ਰਾਤੀਂ ਇਹੋ ਇਕ ਗੀਤ ਗਾਵੇਂ,
ਜਦੋਂ ਆਵੇ ਇਕੋ ਹੀ ਸੁਰ ਸੁਣਾਵੇਂ।
ਇਹੋ ਸੁਰ ਨਾਦ ਸੀ ਤੇਰਾ ਛਿੜਾਂਦਾ,
ਇਹੋ ਇਕ ਗੀਤ ਸੀ ਤੂੰ ਤਦ ਬੀ ਗਾਂਦਾ,
ਜਦੋਂ ਸ੍ਰੀ ਰਾਮ ਸਨ ਬਨ ਨੂੰ ਸਿਧਾਏ,
ਭਰਤ ਪਾਹੁਨ ਤਿਰੇ ਘਰ ਸਨ ਗੇ ਆਏ।
ਇਹੋ ਧੁਨ ਤੂੰ ਦੁਮੇਲੇ ! ਸੀ ਲਗਾਈ,
ਜਦੋਂ ਕੁਰਛੇਤ੍ਰ ਦੀ ਲੱਗੀ ਲੜਾਈ,
ਜਦੋਂ ਕਸ਼ਮੀਰ ਤੇ ਉੜੀਆ ਦੇ ਰਾਜੇ
ਹਿਠਾਂ ਜਾਂਦੇ ਤੇਰੇ ਕੰਢੇ ਬਿਰਾਜੇ।
ਜਦੋਂ ਏਥੇ ਸਮਾਧੀ ਬੁਧ ਜੀ ਲਾਈ
ਇਹੋ ਧੁਨ ਕੰਨ ਓਹਨਾਂ ਦੇ ਤੂੰ ਪਾਈ।
ਸਿਕੰਦਰ ਸੀ ਜਦੋਂ ਜ਼ੁਲਮਾਂ ਤੇ ਆਯਾ,
ਪੂਰੂਰਵ ਨੇ ਨ ਸੀ ਆਪਾ ਨਿਵਾਯਾ;
ਤਦੋਂ ਕਸ਼ਮੀਰ ਰਾਇ ਕੌਲ ਕਰਕੇ,
ਤੇਰੇ ਕੰਢੇ ਸੀ ਬੈਠਾ ਹੌਲ ਭਰਕੇ;
ਤੇਰਾ ਇਹ ਨਾਦ ਸੁਰ ਏਹੋ ਸੀ ਗਾਂਦਾ,
ਜਦੋਂ ਪੰਜਾਬ ਸੀ ਜਾਨਾਂ ਲੜਾਂਦਾ।

Sri Satguru Jagjit Singh Ji eLibrary NamdhariElibrary@gmail.com

ਉਧਰ ਰਾਜਾ ਅਨੀਬਾ ਟੈਕਸਿਲਾ ਦਾ
ਦ੍ਰੋਹੀ ਦੇਸ਼ ਹੋ, ਵੈਰੀ ਰਲਾ ਜਾ,
ਸਿਕੰਦਰ ਨਾਲ ਰਲਕੇ ਜੰਗ ਚੜ੍ਹਿਆ,
ਤੇ ਅਪਣੇ ਦੇਸ਼ ਦੇ ਓ ਉਲਟ ਲੜਿਆ;
ਤਦੋਂ ਹਾਂ ਨਾਦ ਤੂੰ ਏਹੋ ਸੀ ਗਾਂਦਾ,
ਤੇਰਾ ਪਾਣੀ ਇਹੋ ਸੀ ਨਾਚ ਪਾਂਦਾ।
ਜਦੋਂ ਫਿਰ ਚੰਦ੍ਰਗੁਪਤੇ ਜ਼ੋਰ ਪਾਯਾ,
ਦੇਸ਼ ਅਪਨਾ ਕਰ ਸੁਤੰਤਰ ਦਿਖਾਯਾ,
ਯੂਨਾਨੀ ਯਵਨੀਆਂ ਨੂੰ ਬਾਹਰ ਕੀਤਾ,
ਤੇ ਉੱਚਾ ਹਿੰਦ ਨੂੰ ਦੁਨੀਆਂ ਤੇ ਕੀਤਾ,
ਤੇਰੇ ਕੰਢੇ ਤੇ ਉਸ ਬੀ ਆਣ ਕੇ ਤੇ,
ਇਹੋ ਤੈਂ ਨਾਦ ਸੁਣਿਆਂ ਕੰਨ ਦੇ ਕੇ।
ਇਦ੍ਹੇ ਪੋਤੇ ਤੇ ਜਦ ਸੀ ਰਾਜ ਆਇਆ,
ਜਿਨ੍ਹੇ 'ਆਸ਼ੋਕ ਪਿਯ ਦਾਸੀਂ' ਸਦਾਇਆ,
ਤੇ ਸੰਗਲਦੀਪ ਤੋਂ ਹੈਰਾਤ ਤਾਈਂ,
ਧਰਮ ਦੇ ਰਾਜ ਦੀ ਦੋਹੀ ਫਿਰਾਈ,
ਜਿਨ੍ਹੇ ਧੁਨਿ ਧਰਮ ਦੀ ਐਸੀ ਵਜਾਈ,
ਜੁ ਚੀਨੋਂ ਰੂਮ ਤਕ ਦਿੱਤੀ ਸੁਣਾਈ;
ਓ ਚਲ ਕਸ਼ਮੀਰ ਵਿਚ ਬੀ ਆਪ ਆਯਾ,
ਏ ਸ੍ਰੀ ਨਗਰੀ ਦਾ ਸ਼ਹਿਰ ਓਸੇ ਬਨਾਯਾ;
ਤਦੋਂ ਤੂੰ ਓਸ ਨੂੰ ਬੀ ਧੁਨ ਸੁਣਾਈ,
ਉਦ੍ਹੇ ਕੰਨੀ ਇਹੋ ਹੀ ਵਾਜ ਪਾਈ।

ਜਦੋਂ ਵਿੱਕ੍ਰਮ, ਹਰਸ਼, ਕੈਨਿਸ਼ਕ ਆਏ,
ਇਹੋ ਤੈਂ ਨਾਦ ਸਭ ਦੇ ਕੰਨਿ ਪਾਏ।
ਜਦੋਂ ਮਹਮੂਦ ਨੇ ਜ਼ੁਲਮੀ ਕਮਾਈ,
ਤਦੋਂ ਬੀ ਸੁਰ ਇਹੋ ਸੀਗੀ ਤੂੰ ਲਾਈ।
ਖੁਲ੍ਹ ਅਪਣੀ ਦੇਸ ਨੇ ਜਦ ਫੁਟਿ ਗੁਆਈ,
ਪਰਾਇਆਂ ਆਬਰੂ ਇਸਦੀ ਮਿਟਾਈ,
ਕਹਿਰ ਤੇ ਕਹਿਰ ਇਸ ਧਰਤੀ ਤੇ ਆਏ,
ਨਿਤ ਐਪਰ ਨਾਦ ਤੂੰ ਏਹੋ ਵਜਾਏ,
ਮਲ੍ਹਮ ਜ਼ਖਮਾਂ ਦੀ ਗੁਰ ਨਾਨਕ ਲਿਆਏ,
ਜੋ ਵੀਣਾਂ ਪ੍ਰੇਮ ਦੀ ਘਰ ਘਰ ਵਜਾਏ,
ਮੁਏ ਕੰਨਾਂ ਨੂੰ ਕਰਨਾ ਜਿਨ ਸੁਣਾਈ,
ਨਵੀਂ ਜਿੰਦੜੀ ਜਿਨ੍ਹਾਂ ਲੋਥਾਂ 'ਚ ਪਾਈ,
ਸਨੇਹ ਦੇ ਤੇਲ ਪਾ ਕੇ ਫਟ ਬਨ੍ਹਾਏ,
ਦਰਦ ਹਮਦਰਦੀਆਂ ਦੀ ਜੋ ਛਿੜਾਏ,
ਤੇਰੇ ਕੰਢੇ ਜਦੋਂ ਓ ਵੈਦ ਆਏ,
ਏਹੋ ਤੂੰ ਨਾਦ ਕਰ ਕਰ ਕੇ ਸੁਣਾਏ।
ਮੁਗ਼ਲ ਆਏ ਤੇ ਕਸ਼ਮੀਰਾਂ ਬੀ ਲਈਆਂ
ਕਰਨ ਐਸ਼ਾਂ ਓ ਏਥੇ ਨਿੱਤ ਨਈਆਂ,
ਤਦੋਂ ਓ ਰੂਪ ਗੋਬਿੰਦ ਚਲ ਕੇ ਆਏ,
'ਹਰੀ ਗੋਬਿੰਦ' ਜੋ ਜਗ ਤੇ ਸਦਾਏ;
ਸੰਦੇਸੇ ਪ੍ਰੇਮ ਦੇ ਧੁਰ ਤੋਂ ਲਿਆਏ,
ਮਰੇ ਲੋਕਾਂ ਚਿ ਜਿੰਦ ਨਵੀਆਂ ਲਗਾਏ,

ਤੇਰੇ ਕੰਢੇ ਤੇ ਝੰਡਾ ਨਾਮ ਲਾਇਆ,
ਜੁ ਹੁਣ ਤੀਕਰ ਝੁਲੇਂਦਾ ਹੈ ਸਾਵਯਾ,
ਇਹੋ ਤੈਂ ਨਾਦ ਸਤਿਗੁਰ ਨੂੰ ਸੁਣਾਯਾ,
ਹਰੀ ਕੀਰਤਿ ਜਿਨ੍ਹੇ ਏਥੇ ਸੀ ਗਾਯਾ।
ਪਠਾਣਾਂ ਫੇਰ ਕਸ਼ਮੀਰ ਸੀ ਦਬਾਈ,
ਸਭੀ ਅਖ ਦੇਸ ਦੀ ਅਣਹੰਝੂ ਰੁਆਈ,
ਗਿਰਾਵਨ ਮੰਦਰਾਂ ਬੁਤ ਤੋੜ ਸਿੱਟਣ,
ਧਰਮਹਾਰੇ ਨ ਜੋ ਵਿਚ ਡਲ ਦੇ ਸਿੱਟਣ,
ਕਿ ਝੀਣੀਂ ਬਾਣ ਦਰਦਾਂ ਨੇ ਛਿੜਾਈ,
ਤੂੰ ਅਪਣੀ ਧੁਨ ਤਦੋਂ ਏਹੋ ਸੀ ਲਾਈ।
ਫਸੀ ਜ਼ੁਲਮਾਂ ਤੇ ਕਹਿਰਾਂ ਨੇ ਮੁਕਾਈ
ਓ ਚੇਲੇ ਮਰਦ ਨੇ ਆਕੇ ਛੁਡਾਈ,
ਜੋ ਸੀ ਰਣਜੀਤ ਸਿੰਘ ਜਗ ਤੇ ਅਖਾਂਦਾ,
ਕਦੇ ਰਣਜਿੱਤਿਆਂ ਬਿਨ ਘਰ ਨ ਆਂਦਾ
ਓ ਬਾਂਕਾ ਛੈਲ ਤੇਰੇ ਤੀਰ ਆਯਾ,
ਜਿਨ੍ਹੇ ਖੁਲ੍ਹ ਦਾ ਫਰੈਰਾ ਮੁੜ ਫਹਿਰਾਯਾ,
ਗਈ ਸਦੀਆਂ ਦੀ ਉਸ ਨੇ ਸ਼ਾਨ ਮੋੜੀ,
ਹੋਈ ਜੋ ਚੂਰ ਉਸ ਨੇ ਆਨ ਜੋੜੀ,
ਲਦਾਖੋਂ ਸਿੰਧ ਤਾਂਈਂ ਇਕ ਕਰਾਯਾ,
ਸੁਤੰਤ੍ਰ ਰਾਜ ਜਿਸ ਨੇ ਬੰਨ੍ਹ ਦਿਖਾਯਾ,
ਜਦੋਂ ਕਸ਼ਮੀਰ ਨੂੰ ਖੁਲ੍ਹ ਦੇ ਕੇ ਆਯਾ,
ਤੇ ਤੇਰੇ ਤੀਰ ਤੇ ਡੇਰਾ ਲਗਾਇਆ;

ਇਹੋ ਤੈਂ ਗੀਤ ਉਸ ਨੂੰ ਬੀ ਸੁਨਾਯਾ,
ਜੋ ਸਦੀਆਂ ਤੋਂ ਹੀ ਤੂੰ ਏਥੇ ਹੈ ਗਾਯਾ।
ਗਏ ਓ ਦੌਰ ਫਿਰ ਬਦਲੇ ਜ਼ਮਾਨੇ
ਗ਼ੁਲਾਮਾਂ ਨੇ ਅਲਾਪੇ ਓਹ ਤਰਾਨੇ,
ਜੋ ਸਦੀਆਂ ਤੋਂ ਗ਼ੁਲਾਮੀ ਦੇ ਅਲਾਪਣ
ਤੇ ਦੁੱਪੜ ਫੁੱਟ ਦੀ ਤੋਂ ਜੋ ਸਿਵਾਪਣ।
ਸਮੇਂ ਬਦਲੇ ਤੇ ਪਲਟੇ ਦੌਰ ਕੇਈ,
ਤੇਰੇ ਪਰ ਤੌਰ ਹਨ ਸੇਈ ਦੇ ਸੇਈ।
ਤੇਰਾ ਓ ਨਾਦ ਇਕੋ ਹੀ ਰਿਹਾ ਹੈ,
ਫਰਕ ਇਸ ਵਿਚ ਨ ਕੋਈ ਪਿਆ ਹੈ,
ਕਿਹਾ ਏ ਨਾਦ ਤੂੰ ਅਲਾਪ ਲਾਯਾ?
ਸਦਾ ਤੋਂ ਨਾਦ ਸੁਰ ਇਕੋ ਹੀ ਗਾਯਾ?
ਦਿਨੇ ਰਾਤੀ ਚਲੇ ਪਰਵਾਹ ਤੇਰਾ,
ਤੇ ਬੇਪਰਵਾਹ ਛਿੜਿਆ ਰਾਗ ਤੇਰਾ।
ਇਕੋ ਧੁਨ ਮਸਤ ਧੁਨ ਤੂੰ ਲਾ ਰਿਹਾ ਹੈਂ,
ਇਕੋ ਸੁਰ ਛੇੜ ਕੇ ਤੂੰ ਗਾ ਰਿਹਾ ਹੈਂ,
ਕਦੋਂ ਤਕ ਰਾਗ ਇਹ ਗਾਵੇਂਗਾ ਭਾਈ !
ਸੁਣਾਵੇਂਗਾ ਜ਼ਮਾਨੇ ਨੂੰ ਤੂੰ ਗਾਈ? ੧੫੪

www.archive.org/details/namdhari



# ਮਸੂਰੀ ਨੂੰ

(ਇਕ ਪੁਰਾਣੀ ਯਾਦ ਕਸਕ)

ਜਦੋਂ ਜ੍ਵਾਨ ਸੈਂ ਤੂੰ ਮਸੂਰੀਏ !
(ਅਸੀਂ) ਮਿਲਨ ਤੁਧੇ ਨੂੰ ਆਏ।
ਸੋਹਣੇ ਦੂਲੇ ਸਜਨ ਸੁਹਾਵੇ,
ਨਾਲ ਅਸਾਡੇ ਆਏ।
ਇਕ ਵੇਰ ਨਾਂ, ਕਈ ਵੇਰ ਹਾਂ,
ਕਈ ਸਾਲ ਸਾਂ ਆਏ,
ਆਏ ਜਦ ਰੰਗ ਰੂਪ ਤੁਧੇ ਦੇ
ਨਵੇਂ ਨਵੇਂ ਦਿਸਿ ਆਏ।
ਖੇੜੇ ਖਿੜੇ ਸੁਹਾਵੇ ਤੇਰੇ,
ਜੋਬਨ ਠਾਠਾਂ ਮਾਰੇ।
ਵਾਉ ਵਗੇ ਕਿ ਪਜਾਰ ਤੁਧੇ ਦਾ,
ਲੈਂਦਾ ਜੋਸ਼ ਹੁਲਾਰੇ।
ਉਚ ਖੁਸ਼ੀਆਂ ਵਿਚ ਸਜਣ ਸੁਹਾਵੇ,
ਦੇਖ ਦੇਖ ਖੁਸ਼ ਹੋਵਨ।
ਖੁਸ਼ੀ ਤੁਧੇ ਦੀ ਖੁਸ਼ੀ ਉਨ੍ਹਾਂ ਦੀ,
ਘੁਲ ਮਿਲ ਰਸ ਰੰਗ ਚੋਵਨ। ੧੫੫.

ਸੂਹਜ ਪੰਘੂੜਿਆਂ ਪਿਛੋਂ

## ਫ਼ਰਜ਼ਾਂ ਤੇ ਰੰਗ

ਪਿੰਡੀ ਦੇ ਜੂਹ ਦਿੱਸਣ ਲੱਗੇ
ਦੂਰ ਰਹੀਆਂ ਕਸ਼ਮੀਰਾਂ,
ਫਰਜ਼ਾਂ ਦੇ ਰੰਗ ਬੱਝਣ ਲੱਗੇ
ਦੂਰ ਰਹੀਆਂ ਤਸਵੀਰਾਂ।
ਕੁਦਰਤ ਦੇ ਉਹ ਸੂਹਜ ਪੰਘੂੜੇ
ਜੋ ਨਜ਼ਰਾਂ ਨਾਲ ਝੂਟੇ,
ਦੂਰ ਰਹੇ ਓ ਮਟਕ ਹੁਲਾਰੇ
ਖੁਸ਼ ਗੁਜ਼ਰਾਨ ਫਕੀਰਾਂ।
ਬੇਫਿਕਰੀ ਦਾ ਸੂਹਜ ਪੰਘੂੜਾ
ਦੂਰ ਰਿਹਾ, ਨੀ ਮਾਏ !
ਸੋਚ ਪੌੜੀਆਂ ਨੇੜੇ ਆਈਆਂ,
ਦਿਸ ਰਹੀਆਂ ਤਦਬੀਰਾਂ।
ਠੰਢੀਆਂ ਛਾਵਾਂ, ਵਹਿੰਦੇ ਪਾਣੀ,
ਮੇਵੇ ਦੂਰ ਰਹਾਏ,
ਜਣੇਂ ਖਣੇਂ ਦੀ ਦਾਰੀ ਕਰ ਤੂੰ,
ਝਲ ਸਭ ਦੀਆਂ ਤਕਸੀਰਾਂ।੧੫੯

# ਸ਼ਾਲਗ੍ਰਾਮ ਤੇ ਕਮਲ

ਸ਼ਾਲਗ੍ਰਾਮ ਤੇ ਕਿਸੇ ਭਗਤ ਨੇ ਕਮਲ ਫੁੱਲ ਲਜਾ ਧਰਿਆ,
ਛਿੜ ਝਰਨਾਟ ਗਈ ਉਸ ਪੱਥਰ, ਛੁਹ ਕੋਮਲ ਥਰਹਰਿਆ।
'ਸਦਾ-ਨੀਂਦ' ਤੋਂ ਜਾਗ ਖੁੱਲ੍ਹ ਗਈ, ਕੰਬ ਏ ਵਾਕ ਅਲਾਏ :-
ਕੌਣ ਤਪੱਸਜਾ ਕਰ ਤੂੰ ਸੁਹਣੇ ! 'ਦਿਲ-ਕਾਂਬੇ' ਏ ਪਾਏ?
ਲੈ ਕਲਵੱਤਰ ਸਿਖਰੋਂ ਮੈਂ ਸੀ ਛਾਲ ਨਦੀ ਵਿਚ ਮਾਰੀ,
ਦਿਨੇ ਰਾਤ ਦੀ ਰਗੜ ਸਹਾਰੀ ਸਹਿ ਸਦੀਆਂ ਜਲਧਾਰੀ।
ਕਰਦਿਆਂ ਤਪ, ਤੇ ਆਪਾ ਪੀਹ ਪੀਹ, ਰੂਪ ਰੰਗ ਨਿਕਲ ਆਯਾ,
ਸੂਰਨ ਮੰਦਰੀਂ ਡੇਰਾ ਮਿਲਿਆ, ਜਗ ਨੇ ਪੂਜ ਬਨਾਇਆ,
ਪਰ ਪੱਥਰ ਦਾ ਪੱਥਰ ਮੈਂ ਸਾਂ, ਪੱਥਰ ਨੀਂਦੇ ਸੋਇਆ,
ਉਹ ਕੁਝ ਮੈਂ ਨਾ ਹੋਇਆ, ਕੂਲੇ ! ਜੋ ਤੈਨੂੰ ਛੁਹ ਹੋਇਆ।
ਅਪਣੀ ਤਪੀ ਤਪੱਸਜਾ ਦੱਸੀਂ ਮੈਂ ਬੀ ਉਹੋ ਕਮਾਵਾਂ,
ਝਰਨਾਟਾਂ ਦਾ ਰੂਪ ਹੋਇਕੇ ਤੈਂ ਵਾਂਗਰ ਥਰਰਾਵਾਂ।
ਕਮਲ ਕਿਹਾ :- ਸੁਣ ਸ਼ਾਲਗ੍ਰਾਮ ਜੀ ਮੈਂ ਕਰ ਵਤਨ ਨਹੀਂ ਚੜਿਆ।
ਸਦੀਆਂ ਦੀ ਕੁਈ ਰਗੜ ਨ ਖਾਧੀ, ਤਪ ਬ੍ਰਤ ਕੁਈ ਨ ਕਰਿਆ।
*ਮੈਲੇ ਚਿੱਕੜ ਤੇ, ਸੁਣ ਸਜਣਾਂ !* *ਕਿਸ ਜਿਵੰਦੇ ਸਾਂਈਂ**
'ਪਜਾਰ-ਝਾਤ' ਇਕ ਕਾਂਬੇ ਵਾਲੀ ਧੁਰੋਂ ਅਰਸ਼ ਤੋਂ ਪਾਈ।

---

* ਭਾਵ ਹੈ-ਸੂਰਜ

Sri Satguru Jagjit Singh Ji eLibrary NamdhariElibrary@gmail.com

ਚਿੱਕੜ ਵਿੱਚੋਂ, ਸੁਣੀਂ ਸੱਜਣਾ ! ਉੱਠ ਉਤਾਹਾਂ ਆਇਆ,
ਚਾਨਣ ਨੇ ਚੁੰਮ ਮੱਥਾ ਲੀਤਾ, ਪੌਣਾਂ ਗੋਦ ਖਿਲਾਇਆ।
ਨੈਣਾਂ ਨੇ ਝਰਨਾਟਾਂ ਲਾ ਲਾ ਪਜਾਰ ਮੇਰੇ ਦਿਲ ਭਰਿਆ,
ਕਵੀਆਂ ਨੇ ਗੁਣ ਗਾ ਗਾ ਮੇਰੇ ਰਾਗ ਰੂਪ ਕਰ ਧਰਿਆ।
ਤਪਾਂ ਹਠਾਂ ਤੂੰ ਪੂਜ ਬਣਾਇਆ ਪਰ ਜਿੰਦੜੀ ਨਾ ਪਾਈ
ਜੀਉਂਦੀ ਕਣੀ ਅਸਾਂ ਨੂੰ, ਸੱਜਣਾ ! 'ਮਿਹਰ-ਨਦਰ' ਨੇ ਲਾਈ। ੧੫੭.

## ਜੈ ਪੁਰ

ਜੈਪੁਰ ਜੀ ! ਤੁਸੀਂ ਸੁਹਣੇ ਸੁਹਣੇ,
ਚੌੜੇ ਚੌੜੇ, ਬੜੇ ਬੜੇ,
ਕੁਦਰਤਿ ਕਈ ਨਜ਼ਾਰੇ ਬੀ ਹਨ,
ਮੋਟਰ ਥਾਂ ਥਾਂ ਖੜੇ ਖੜ੍ਹੇ;
ਕਾਰੀਗਰੀ ਅਣੋਖੀ ਹੈ ਵੇ,
ਘੜੀ ਸੁੰਦਰਤਾ ਬਹੁਤ ਬਹੁਤ,
ਰਹਿਣ ਜੋਗ ਪਰ ਤੁਸੀਂ ਨ ਦਿੱਸੋ
ਸੈਰ ਤੇ ਦੇਖਣ ਜੋਗ ਛੜੇ। ੧੫੮.

# ਸ਼ਾਂਤਿ ਪ੍ਰਭਾ

## (ਅੰਬੇਰ (ਜੈ ਪੁਰ) ਤੇ ਚਾਂਦਨੀ)

ਰਾਜਾ ਕੁਈ ਨ ਵੱਸਦਾ ਨਾ ਕੋਈ ਮਹਿਰਾਉ,
ਮੰਤ੍ਰੀ ਕੁਈ ਦੀਵਾਨ ਨਾ ਨਾ ਕੋਈ ਉਮਰਾਊ,
ਸੰਤ੍ਰੀ ਪਹਿਰੇਦਾਰ ਨਾ, ਮੁਲਜ਼ਮ ਸਾਇਲ ਨਾਹਿ,
ਹੱਲਾ ਕਰਨੇਹਾਰ ਦਾ ਮੁਸ਼ਕ ਨ ਹੈ ਹੁਣ ਨਾਉਂ।
ਦੇਸ਼ ਨਿਕਾਲਾ ਮਿਲ ਗਿਆ ਰੌਲੇ ਸ਼ੋਰਾਂ ਜੋਗ,
ਮੁੱਦਤ ਤੋਂ ਹੁਣ ਹੈ ਪਿਆ ਵਿਹਲਾ ਹੋਇਆ ਥਾਂਉਂ।
'ਮੰਦਰ' ਸੁਹਣੇ ਹਨ ਬਣੇ 'ਦਰ' ਹਨ ਅਤਿ ਫਬਦਾਰ,
ਕਾਰੀਗਰੀ ਮਨੁੱਖ ਦਾ, ਢੁਕਿਆ ਅਜਬ ਢੁਕਾਉ।
ਖੜਾ ਉਵੇਂ ਬਣਿਆ ਜਿਵੇਂ 'ਮਹਲ-ਕਿੱਲ੍ਹਾ' ਅੰਬੇਰ*
ਪਰਬਤ ਸ਼ਿਖ਼ਰੇ ਸ਼ੋਭਦਾ, ਸਗਵਾਂ ਰੰਗ ਰੰਗਾਉ।
ਇਉਂ ਜਾਪੇ ਜਿਉਂ ਸੁੰਦਰਤਾ ਕਰਨੇ ਲਈ ਅਰਾਮ
ਚੁਣ ਲੀਤਾ ਹੈ ਤਾੜਕੇ ਇਹ ਨਵੇਕਲਾ ਥਾਂਉਂ।
'ਸ਼ਾਂਤਿ' ਵਸੇਂਦੀ ਏਸ ਥਾਂ, ਵਸਦੀ ਨਾਲ ਇਕਾਂਤ,
ਸੁੰਦਰਤਾ ਵਿਚ ਆ ਟਿਕੀ, ਛਾਯਾ ਚੁੱਪ-ਚੁਪਾਉ।
ਚਹੁੰ ਦਾ ਮਿਲਵਾਂ ਸੁਹਜ ਜੋ ਰੂਪ, ਅਰੂਪ, ਅਛਾਉਂ,
ਰਾਜ ਕਰੇ ਅੰਬੇਰ ਵਿਚ ਬਣ ਹੁਣ "ਕੋਮਰਾਉ"।

---

* ਇਹ ਮਹਲ ਹੈ ਤੇ ਕਿਲ੍ਹੇ ਵਾਂਙੂ ਸਫੀਲਾ ਆਦਿ ਸਹਤ ਹੈ

ਸਮਾ ਸੰਝ ਸੀ ਸੋਹਿੰਦਾ ਚੰਦ ਨਿਕਲਿਆ ਆਇ
ਛਬੀ ਅਰਸ਼ ਤੋਂ ਉੱਤਰੀ ਲੈਕੇ ਹੋਰ ਸੁਹਾਉ।
ਚਿੱਟੀ ਚਿੱਟੀ ਚਾਂਦਨੀ ਅੰਬਰ ਤੋਂ ਪਲਮਾਇ
ਵਿਚ ਅੰਬੇਰ ਦੇ ਪਸਰਦੀ ਦੇ ਟਿਕਵਾਂ ਲਹਿਰਾਉ।
ਮਾਨੋਂ ਸਰ ਤੋਂ ਕੰਮੀਆਂ ਉਡੀਆਂ ਪਰਸਨ ਚੰਦ
ਨੂਰ ਨੂਰ ਹੋ ਪਰਤੀਆਂ, ਕਰਨ ਨੂਰ ਵਰਸਾਉ।
ਨਕਾ ਨਕੀ ਚੋਟੀਆਂ ਤਈਂ ਸਾਰੀ ਦੂਨ ਵਿਚਾਲ
ਭਰੀ ਚਾਂਦਨੀ ਹੈ ਗਈ ਮਾਵੀ, ਅਜੇ ਅਮਾਉ।
'ਚਮਕ ਚਾਂਦੀਓਂ' ਚੁੱਕ ਕੇ ਦਿਓ ਜਿ ਛਹਿਬਰ ਲਾਇ
'ਚਮਕ-ਚਾਂਦਨੀਂ' ਦੇ ਰਹੀ ਤਿਉਂ ਸੀਤਲ ਪਰਭਾਉ।
ਕਰਦੀ ਨੈਣਾਂ ਵਿੱਚ ਹੁਣ ਬੇ-ਮਲੂਮ ਪਰਵੇਸ਼
ਟਿਕੀ ਜੁ ਜਾਪੇ ਚਾਂਦਨੀ, ਟਿਕੀ ਨ, ਹੈ ਥਰਰਾਉ।
ਨੈਣਾਂ 'ਚੋਂ ਚਿਤਿ ਸਿੰਜਰੀ, ਚੰਚਲਤਾ ਕਰ ਚੂਰ
ਚਿਤ ਚੁਰਾਇ ਚਾਂਦਨਿ ਰਹੀ ਰਸ-ਛੁਹ ਅਪਨੀ ਲਾਉ।
ਰਸ ਰਸ ਨੈਣੀ, ਰਸ ਰਿਦੇ, ਰਸ ਰਸ ਲੂੰ ਲੂੰ ਵਿੱਚ
ਅੰਦਰ ਬਾਹਰ ਪਸਰਿਆ ਇਹ ਸੀਤਲ ਰਸ ਗਾਉ।
ਰਾਤ ਚਾਨਣੀ ਦੇ ਰਸਿਕ ਤੱਕਣ ਜੇ ਇਹ ਰਾਤ,
'ਸਰਦ-ਚਾਨਣੀਂ' ਕਹਿਣ ਇਸ, ਚਾਨਣੀਆਂ ਦੀ ਰਾਉ।
ਚਿਤ ਚਕੋਰ ਇਸ ਚਾਂਦਨੀ ਐਸਾ ਕਰਦੀ ਚਿੱਤ
ਨੱਚਣ ਕੁਹਕਣ ਵਿੱਸਰੇ, ਤਕ ਬਝੱਕ ਰਹਿ ਜਾਉ।
ਰਿਖੀ ਜਿ ਵੇਦਕ ਸਮੇਂ ਦਾ ਇਸ ਵੇਲੇ ਆ ਜਾਇ
'ਨਮੋ-ਚੰਦ੍ਰਿਕਾਂ' ਕਹਿ ਗੁਮੇ, ਉਸ਼ਾ ਸਤੋਤ੍ਰ ਭੁਲ ਜਾਉ,

Sri Satguru Jagjit Singh Ji eLibrary NamdhariElibrary@gmail.com

'ਦਰਸ਼ਨ-ਕਰਤਾ' ਜੇ ਕੁਈ ਦੇਖੇ ਦਰਸ਼ਨ ਏਹ
ਟਿਕ ਜਾਵੇ ਇਹ ਆਖਦਾ : "ਸਤੋ ਗੁਣੀ ਪਰਭਾਉ।"
ਭਾਸ਼* ਕਿ ਕਾਲੀਦਾਸ ਕਵਿ ਦੇਖੇ ਇਹ ਸੁਖ ਰੰਗ
'ਸ਼ਾਂਤਿ-ਪ੍ਰਭਾ' ਉਹ ਕਹਿ ਉਠੇ ਗ਼ਰਕੇ ਸੁਖ ਦਰਿਯਾਉ।
ਕੀ, ਹੈਵੇ ਇਹ ਚਾਂਦਨੀ? ਯਾ ਸ਼ਾਂਤੀ ਦਾ ਰੂਪ?
ਸੁੰਦਰਤਾ ਨਿਜ ਰੂਪ ਵਿਚ? ਕੀ ਇਸ ਧਰੀਏ ਨਾਉਂ?
ਆਪੋ ਅਪਣੇ ਸ੍ਵਾਦ ਦਾ- ਜੋ ਮਾਣੇ ਇਹ ਰੰਗ
ਅਪਣੀ ਮਨੋ ਪਸਿੰਦ ਦਾ ਰੱਖੇਗਾ ਕੁਈ ਨਾਉਂ।
ਅਸਾਂ ਪਾਸ ਕੁਈ ਨਾਉਂ ਨਾ, ਰਸੀਏ ਤੱਕ ਤੇ ਮਾਣ
ਜਿਵੇਂ ਗਿਆਂ ਬਿਨ ਬ੍ਰਿੱਛ ਤਲੇ ਮਿਲੇਨ ਹੈ 'ਰਸ-ਛਾਂਉਂ'। ੧੫੯.

# ਪ੍ਰੀਤ ਰੀਤਿ

ਰਹੋ ਉਛਲਦੇ ਸਾਗਰ ਜੀ !
ਤੇ ਘਲਦੇ ਰਹੋ ਹਵਾਈਂ ਸੀਤ,
ਮੀਂਹ-ਹਵਾਈਂ ਸਮੇਂ ਸਮੇਂ ਸਿਰ
ਘਲਦੇ ਰਹੀਓ ਸੀਤਲ ਮੀਤ !
ਨਦੀਆਂ ਰਸਤੇ ਨੀਰ ਤੁਸਾਨੂੰ
ਅਸੀਂ ਸਦਾ ਹੀ ਘੱਲਾਂਗੇ,
ਜਲਥਲ ਦੀ ਇਉਂ ਪ੍ਰੀਤ-ਰੀਤਿ ਵਿਚ
ਜਗਤ ਸਦਾ ਹੀ ਰਹਿ ਸੁਰਜੀਤ। ੧੬੦.

---

* ਇਕ ਕਵੀ ਦਾ ਨਾਮ ਹੈ।

Sri Satguru Jagjit Singh Ji eLibrary NamdhariElibrary@gmail.com

# ਨੈਣਾਂ ਵਾਲੇ ਨੈਣ।

*ਕੁਦਰਤ ਦੀ ਆਵਾਜ਼ -*

ਨੈਣਾਂ ਬਣੇ ਕਟੋਰੇ ਤੇਰੇ ਭਰ ਰਹੇ ਹੁਸਨ ਨਜ਼ਾਰੇ
ਅੰਦਰ ਬਾਹਰ ਡੁਲ੍ਹਡੁਲ੍ਹ ਪੈ ਰਹੇ ਲੈ ਰਹੇ ਮਟਕ ਹੁਲਾਰੇ।

ਆਪ ਸੁੰਦਰਤਾ ਬੁਰਕਾਂ ਲਾਂਹਕੇ, ਨਿਖਰ ਉਘੜ ਬਣ ਠਣਕੇ
ਲੁਕੀ ਛਬੀ ਤੇ ਛਿਪੀ ਫਬਰਨ ਕਢ ਖਿੜ ਰਹੀ ਦੁਲਹਨ ਬਣਕੇ।

ਸ੍ਵਾਯੰਬਰ ਰਚ ਅਪਣਾ ਸੁਹਣੀ ਤੈਂ ਨੈਣਾਂ ਮਸਤਾਈ
ਰਮਜ਼ਾਂ ਦੀ ਜੈ ਮਾਲ ਗੁੰਦ ਇਨ੍ਹ ਨੈਣਾਂ ਦੇ ਗਲ ਪਾਈ।

ਅੰਮ੍ਰਿਤ ਰਸ ਦੀ ਭਰੀ ਕਟੋਰੀ ਕੁੰਗੂ ਜਿਉਂ ਲੈ ਆਈ,
ਰਸੇ ਰਸੀਲੇ ਨੈਣਾਂ ਉੱਤੇ ਤ੍ਰੌਂਕ ਤ੍ਰੌਂਕ ਬਲ ਜਾਈ।

ਨੈਣਾਂ ਤੇਰੇ ਬਣ ਰਹੇ ਦੂਲੋ ਲੈ ਰਹੇ ਮੌਜ ਬਹਾਰਾਂ
ਬੇ ਪਰਵਾਹੇ ਮਸਤ-ਅਲਸਤੇ ਡੁੱਬੇ ਵਿੱਚ ਦਿਦਾਰਾਂ।

*ਓਪਰੀ ਆਵਾਜ਼ -*

ਖ਼ਬਰ ਨਹੀਂ ਓ ਗ਼ਾਫ਼ਲ ! ਤੈਨੂੰ, ਏ ਸਭ ਹੁਸਨ ਨਜ਼ਾਰੇ,
ਤੂੰ ਹਨ ਨੈਣ ਜਿਨ੍ਹਾਂ ਤੇ ਲਾਏ : ਚਸ਼ਮੇ, ਨਦੀ, ਫੁਹਾਰੇ,

ਬਨ, ਉਪਬਨ ਤੇ ਬਾਗ਼ ਬਗੀਚੇ, ਡਲ੍ਹ ਡਲ੍ਹ ਕਰਦੇ ਪਾਣੀ,
ਖਿੜੇ ਚਮਨ ਤੇ ਮਹਿਕੇ ਬੂਟੇ, ਭਰੀ ਫੁਲਾਂ ਦੀ ਟਾਹਣੀ;

Sri Satguru Jagjit Singh Ji eLibrary NamdhariElibrary@gmail.com

ਬਰਫਾਂ ਦੇ ਸਿਰ ਮੁਕਟ ਪਹਿਨਕੇ ਖੜੇ ਪਹਾੜ ਦਿਸੰਦੇ,
ਆਬਸ਼ਾਰ ਸੰਗੀਤ ਕਰੇਂਦੇ, ਪੰਛੀ ਨਾਚ ਨਚੰਦੇ,

ਏਹ ਸਭ ਝਾਕੇ ਸੁਹਜਾਂ ਵਾਲੇ, ਤੇਰੇ ਹਨ ਨਹੀਂ ਭਾਈ !
ਗ਼ਾਫ਼ਲ ਹੋ ਕਿਉਂ ਨਜ਼ਰ ਆਪਣੀ ਤੂੰ ਇਹਨਾਂ ਤੇ ਲਾਈ?

ਮਾਲਕ ਹੈ ਕੁਈ ਹੋਰ ਇਨ੍ਹਾਂ ਦਾ, ਤੂੰ ਪਰਦੇਸੋਂ ਆਇਆ,
ਹੱਕ ਕਿਹਾ ਤੂੰ ਇਹਨਾਂ ਉੱਤੇ ਅਪਣਾ ਆਨ ਜਮਾਇਆ?

*ਕੁਦਰਤ ਦੀ ਆਵਾਜ਼-*

ਮੇਰ ਤੇਰ ਕਬਜ਼ਾ ਤੇ ਦਾਵਾ ਹੁਕਮ ਜਿਨ੍ਹਾਂ ਦਿਸ ਆਇਆ,
ਕੁਦਰਤ ਦੇ ਨਕਸ਼ਾਂ ਤੇ ਕਬਜ਼ਾ ਅਪਣਾ ਜਿਨ੍ਹਾਂ ਜਮਾਇਆ,

'ਦਾਵੇ ਦੇ ਫੁਰਨੇਂ' ਦਾ ਇੱਕੋ ਸੁਆਦ ਉਨ੍ਹਾਂ ਨੇਂ ਪਾਇਆ,
'ਮੈਂ' ਦੀ ਮੁਸ਼ਕ 'ਮੇਰਿ' ਦਾ ਚਸਕਾ ਉਹਨਾਂ ਹਿੱਸੇ ਆਇਆ।

ਐਸੇ ਕਈ ਨਜ਼ਰ ਤੋਂ ਵਿਰਵੇ ਮਾਲਕ ਬਣ ਬਣ ਖੁਰ ਗਏ,
ਦੇਖਦਿਆਂ ਨਾਂ ਡਿੱਠਾ ਉਹਨਾਂ ਹਸਰਤ ਲੈ ਲੈ ਤੁਰ ਗਏ।

ਬੰਦ ਅਜੇਹੇ ਨੈਣਾਂ ਅੱਗੇ ਕੁਦਰਤ ਭੇਤ ਨ ਖੁਹਲੇ
ਸੁੰਦਰਤਾ ਦੇ ਰੰਗ ਪੰਘੂੜੇ ਰਹੇ ਉਹਨਾਂ ਨੂੰ ਉਹਲੇ।

ਹਾਂ ਰੰਗ-ਰਤਿਆਂ ਨੈਣਾਂ ਨੇ ਜਦ ਮਸਤ ਝਾਤ ਇਕ ਪਾਈ,
ਸੰਗੀਤਕ ਦਿਲ ਦੀ ਕੁਈ ਥਰਹਰ ਕੰਬ ਇਨ੍ਹਾਂ ਨੂੰ ਲਾਈ।

ਛਿੜ ਝਰਨਾਟ ਗਈ ਇਕ ਸਾਰੇ ਥਰਰ ਸਰੂਰਾਂ ਛਾਈ
ਘੁੰਡ ਉਨ੍ਹਾਂ ਦੇ ਲਹਿ ਪਏ ਸਾਰੇ ਸੁੰਦਰਤਾ ਨਿਖਰਾਈ।

ਬੇ-ਨਕਾਬ ਹੋ ਹੁਸਨ ਉੱਘੜੇ ਬਣ ਗਏ ਨੈਣਾਂ ਬਰਦੇ
ਹੋ ਗਏ ਨਜ਼ਰ ਨੈਣਾਂ ਦੀ ਸੁਹਣੇ, ਨਜ਼ਰੀਂ ਚੜ੍ਹਦੇ ਠਰਦੇ।

ਬੇ ਪਰਵਾਹ ਓ ਨੈਣ ਰੰਗੀਲੇ ਰੰਗ-ਰਤੜੇ ਓ ਨੈਣਾਂ
ਸੁਹਜ ਉਨ੍ਹਾਂ ਦਾ, ਓ ਸੁਹਜਾਂਦੇ, ਵਿੱਥ ਕਦੇ ਪਈ ਹੈ ਨਾ,

'ਹੁਸਨ-ਖਿੱਚ' ਨੇ ਨੈਣ ਬਨਾਏ,
'ਨੈਣ-ਸ਼ੌਕ' ਨੇ ਹੁਸਨਾ,
ਨੈਣ ਹੁਸਨ ਦੇ, ਹੁਸਨ ਨੈਣਾਂ ਦਾ,
ਇਕ ਦੂਏ ਤੋਂ ਘੁਸਿ ਨਾ। ੧੬੧.